# ਰਤਨ ਮਾਲਾ



ਲੇਖਕ--ਨਿਹਾਲ ਸਿੰਘ



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ

੧ ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥





# ਰਤਨ ਮਾਲਾ





ਲੇਖਕ ਤੇ ਪ੍ਰਕਾਸ਼ਕ

**ਨਿਹਾਲ ਸਿੰਘ**

ਸਾਧ ਕੈ ਸੰਗਿ ਮੁਖ ਊਜਲ ਹੋਤ ॥
ਸਾਧ ਸੰਗਿ ਮਲੁ ਸਗਲੀ ਖੋਤ ॥
ਸਾਧ ਕੈ ਸੰਗਿ ਮਿਟੈ ਅਭਿਮਾਨੁ ॥
ਸਾਧ ਕੈ ਸੰਗਿ ਪ੍ਰਗਟੈ ਸੁ ਗਿਆਨੁ ॥
ਸਾਧ ਕੈ ਸੰਗਿ ਬੁਝੈ ਪ੍ਰਭੁ ਨੇਰਾ ॥
ਸਾਧ ਸੰਗਿ ਸਭੁ ਹੋਤ ਨਿਬੇਰਾ ॥
ਸਾਧ ਕੈ ਸੰਗਿ ਪਾਏ ਨਾਮ ਰਤਨੁ ॥
ਸਾਧ ਕੈ ਸੰਗਿ ਏਕ ਊਪਰਿ ਜਤਨੁ ॥
ਸਾਧ ਕੀ ਮਹਿਮਾ ਬਰਨੈ ਕਉਨੁ ਪ੍ਰਾਨੀ ॥
ਨਾਨਕ ਸਾਧ ਕੀ ਸੋਭਾ ਪ੍ਰਭ ਮਾਹਿ ਸਮਾਨੀ ॥

ਗਿਆਨੀ ਪ੍ਰੈਸ; ੧੦੭/੫੨; ਈਸਟ ਆਜ਼ਾਦ ਨਗਰ; ਦਿੱਲੀ-51

# ਦੋ ਸ਼ਬਦ

ਜਿਨਾਂ ਸਾਸਿ ਗ੍ਰਾਸ ਨ ਵਿਸਰੈ ਹਰਿ ਨਾਮਾ ਮਨਿ ਮੰਤ ॥
ਧੰਨੁ ਸਿ ਸੇਈ ਨਾਨਕਾ ਪੂਰਨ ਸੋਈ ਸੰਤੁ ॥

ਸੰਸਾਰੀ ਸੰਤਾਂ ਦੀ ਉਪਮਾ ਨਹੀਂ ਕਰ ਸਕਦੇ। ਵਿਦਵਾਨ ਵੀ ਸੰਤਾਂ ਦੀ ਉਪਮਾ ਨਹੀਂ ਕਰ ਸਕਦੇ। ਭਲਾ ਕਿਉਂ ? ਵਿਦਵਾਨ ਪੰਡਿਤ ਤਾਂ ਹੋ ਸਕਦਾ ਹੈ, ਉਕਤੀਆਂ ਜੁਗਤੀਆਂ ਕਰ ਸਕਦਾ ਹੈ, ਵਕਤਾ ਹੈ, ਪਰ ਸਾਧੂ ਨੂੰ ਨਹੀਂ ਸਮਝ ਸਕਦਾ, ਕਿਉਂਕਿ ਸਾਧੂ ਨੂੰ ਸਮਝਣ ਵਾਸਤੇ ਮਨ ਦੀਆਂ ਡੂੰਗਾਈਆਂ ਤੋਂ ਅਗਾਂਹ ਲੰਘਣਾ ਪੈਂਦਾ ਹੈ। ਸਾਧੂ ਮਹਾਤਮਾ ਵਿਚਰਦੇ ਧਰਤੀ ਤੇ ਹਨ, ਪਰ ਵਸਦੇ ਆਕਾਸ਼ ਤੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ :—

ਸਾਧ ਕੀ ਮਹਿਮਾ ਬੇਦ ਨ ਜਾਨਹਿ ॥ ਜੇਤਾ ਸੁਨਹਿ ਤੇਤਾ ਬਖਿਆਨਹਿ ॥

ਗੁਰੂ ਰਾਮਦਾਸ ਜੀ ਸੰਤਾਂ ਦੀ ਵਿਸ਼ੇਸ਼ਤਾ ਪੂਰੀ ਤਰ੍ਹਾਂ ਗਿਆਨ ਰਖਦੇ ਸਨ, ਉਹਨਾਂ ਦਾ ਕਥਨ ਹੈ ਕਿ ਦੁਨੀਆਂਦਾਰ ਤੀਰਥਾਂ ਤੇ ਜਾਂਦੇ ਹਨ, ਪਵਿਤ੍ਰ ਨਦੀਆਂ ਵਿਚ ਇਸ਼ਨਾਨ ਕਰਕੇ ਪਾਪਾਂ ਦੀ ਮੈਲ ਲਾਹ ਕੇ ਹੌਲੇ ਫੁਲ ਹੋ ਜਾਂਦੇ ਹਨ, ਪਰ ਤੀਰਥ ਸਾਧੂ ਦੀ ਚਰਨ ਧੂੜੀ ਨੂੰ ਤਰਸਦੇ ਹਨ ਤਾਕਿ ਸੰਸਾਰੀਆਂ ਦੀ ਮੈਲ ਤੋਂ ਉਹ ਪਵਿਤ੍ਰ ਹੋ ਸੱਕਣ।

ਸੰਤਾਂ ਦੀ ਰਸਨਾਂ ਤੇ ਸੁਰੱਸਤੀ ਵਸਦੀ ਹੈ, ਸੰਤਾਂ ਦੇ ਨੇਤਰਾਂ ਵਿਚ ਅੰਮ੍ਰਿਤ ਹੋਂਦਾ ਹੈ, ਉਹ ਜਿਧਰ ਤਰੁਠ ਪੈਂਦੇ ਹਨ, ਨਦਰੀ ਨਦਰ ਨਿਹਾਲ ਕਰ ਦੇਂਦੇ ਹਨ।

(ੳ) ਮਹਿਮਾ ਸਾਧੂ ਸੰਗ ਦੀ ਸੁਨਹੁ ਮੇਰੇ ਮੀਤਾ ॥
ਮੈਲ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ ॥

* * *

(ਅ) ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ ॥
ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ ॥

* * *

(ੲ) ਸਿੰਘੁ ਬਿਲਾਈ ਹੋਇ ਗਇਓ ਤ੍ਰਿਣ ਮੇਰੁ ਦਿਖੀਤਾ ॥
ਸ੍ਰਮ ਕਰਤੇ ਦਮ ਆਢ ਕਉ ਤੇ ਗਨੀ ਧਨੀਤਾ ॥

ਮ: ੫--੮੦੯-੧੦

ਸਤਿਗੁਰੂ ਰਾਮ ਸਿੰਘ ਜੀ ਪੁਰਖ ਪਰਮੇਸਰ ਹਨ, ਜਿਨ੍ਹਾਂ ਕਲਰਾਂ ਵਿਚ ਕੌਲ, ਜੰਗਲਾਂ ਵਿਚ ਮੰਗਲ ਤੇ ਵੀਰਾਨਿਆਂ ਨੂੰ ਗੁਲਜ਼ਾਰਾਂ ਵਿਚ ਬਦਲਿਆ। ਪਾਮਰ ਤੇ ਵੈਲੀਆਂ ਨੂੰ ਦੇਵਤੇ ਬਣਾਇਆ। ਰਾਖਸ਼ਾਂ ਨੂੰ ਸੁਰਪਰੀ ਦਾ ਵਾਸੀ ਬਣਾਇਆ। ਉਹਨਾਂ ਦੀ ਕਿਰਪਾ ਨਾਲ ਹਲਵਾਹਕ, ਦਸਾਂ ਨਵ੍ਹਾਂ ਦੀ ਕਿਰਤ ਕਰਨ ਵਾਲੇ, ਰੰਬਾ ਦਾਤਰੀ ਫੜਨ ਵਾਲੇ, ਕਾਣੀ ਡੰਡੀ ਦੇ ਉਸਤਾਦ, ਪਿਤਲ ਨੂੰ ਸੋਨਾ ਦਰਸਾਣ ਵਾਲਿਆਂ ਨੂੰ ਮਹਾਨ ਤਪਸਵੀ ਬਣਾ ਦਿਤਾ। ਉਹਨਾਂ ਬੇਗਾਨੀ ਅੰਸ਼ ਨੂੰ ਸੂਰ-ਗਊ ਸਮਝਿਆ, ਪਰਾਈ ਇਸਤ੍ਰੀ ਨੂੰ ਮਾਂ ਭੈਣ। ਬਾਣੀ ਵਿਚ ਦਰਸਾਇਆ ਹੈ ਕਿ ਮਨੁਸ਼ ਨੂੰ ਪੰਜਾਂ ਸ਼ਤਰੂਆਂ ਨੂੰ ਪੂਰਾ ਵੱਸ ਕੀਤਾ ਹੋਇਆ ਹੈ, ਪਰ ਉਸ ਪੁਰਖ-ਪ੍ਰਮੇਸਰ ਦੀ ਕਿਰਪਾ ਨਾਲ ਉਹਨਾਂ ਦੇ ਪੈਰੋਕਾਰਾਂ, ਇਹਨਾਂ ਪੰਜਾਂ ਕਤੂਰਿਆਂ ਨੂੰ ਚਊਂ ਚਊਂ ਕਰਦਿਆਂ ਵਲ ਝਾਕ ਨਹੀਂ ਪਾਈ, ਸਗੋਂ ਉਹਨਾਂ ਤਗੜੇ ਪਹਿਲਵਾਨਾਂ ਵਾਂਗ ਇਹਨਾਂ ਬਾਗ਼ੀਆਂ ਦੀ ਕੰਢ ਲਾ ਦਿੱਤੀ ਹੈ, ਉਹਨਾਂ ਮਲ ਜਿਤ ਲਈ, ਉਹਨਾਂ ਦਾ ਤੁਰਰਾ ਬਲੰਦ ਹੋਇਆ, ਉਹਨਾਂ ਦੀ ਢਲ ਬਜੀ। ਬਾਣੀ ਵਿਚ ਅਜੇਹੇ ਮਹਾਂ ਪੁਰਸ਼ਾਂ ਬਾਰੇ ਇਉਂ ਚਿਤਰ ਖਿਚਿਆ ਗਿਆ ਹੈ:--

ਹਉਂ ਗੋਸਾਈ ਦਾ ਪਹਿਲਵਾਨੜਾ, ਮੈਂ ਗੁਰ ਮਿਲਿ ਉਚ ਦੁਮਾਲੜਾ
ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ ॥
ਵਾਤ ਵਜਨਿ ਟੰਮਕ ਭੇਰੀਆਂ, ਮਲ ਲਥੇ ਲੈਂਦੇ ਫੇਰੀਆਂ
ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ ॥

(ਮ: ੫--੭੪)

ਸਤਿਗੁਰੂ ਰਾਮ ਸਿੰਘ ਜੀ ਦੀ ਮਿਹਰ ਦ੍ਰਿਸ਼ਟੀ ਨਾਲ, ਇਹ ਕਲੀ ਕਾਲ ਦਾ ਸਮਾਂ, ਆਦਿ ਕਾਲ ਦੇ ਰਿਸ਼ੀਆਂ, ਮੁਨੀਆਂ ਦੇ ਸਮੇਂ ਨਾਲੋਂ ਬਾਜ਼ੀ ਲੈ ਗਿਆ ਹੈ।

ਲੇਖਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਿਹਰ ਸਦਕਾ ਉਹਨਾਂ ਮਹਾਂ ਪੁਰਸ਼ਾਂ ਵਿਚੋਂ ੦੦.੧% ਦਾ ਸੁਭਾਗ ਪ੍ਰਾਪਤ ਹੋਇਆ ਹੈ, ਜਿਹੜੇ ਗ੍ਰਿਹਸਤ ਜੀਵਨ ਦੀਆਂ ਜ਼ਿੰਮੇਵਾਰੀਆਂ ਨਿਬਾਹੁਦੇ ਅਨੇਕ ਰਾਹੋਂ ਘੁਥਿਆਂ ਨੂੰ ਸਤਿਮਾਰਗ ਦਾ ਪ੍ਰਦਰਸ਼ਨ ਅਤੇ ਕਲਿਜੁਗ ਦੀ ਅਗਨੀ ਵਿਚ ਲੂਸ ਰਹਿਆਂ ਨੂੰ ਸੀਤਲਤਾ ਦੇ ਸਰੋਤ ਵਿਚ ਟੁਬੇ ਲਵਾਏ।

ਸੰਤ ਕਰਮ ਸਿੰਘ ਜੀ ਉਹ ਮਹਾਨ ਆਤਮਾ ਹੋਏ ਹਨ, ਜਿਨਾਂ ਗੁਰੂ ਹਰੀ ਸਿੰਘ ਜੀ ਦੇ ਸਮੇ ਤੋਂ ਲੈਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤਕ ਅਨੇਕ ਪਰਵਾਰਾਂ ਦੇ ਘਰਾਂ ਨੂੰ ਰੁਸ਼ਨਾਇਆ ਤੇ ਜਗਤ ਨਾਲ ਸਾਂਝ ਪਾਈ। ਸੰਤ ਮੋਹਨ ਸਿੰਘ ਜੀ ਮਸਤੀ ਦੇ ਆਕਾਸ਼ ਦੇ ਚਮਕਦੇ ਸਤਾਰੇ ਸਨ, ਸੰਤ ਰਲਾ ਸਿੰਘ ਜੀ ਪੂਰਨ ਰਿਸ਼ੀ ਸਨ, ਜਿਨਾਂ ਦੇ ਦਰਸ਼ਨਾਂ ਕਈ ਰੂਹਾਂ ਦਾ ਪਾਰ ਉਤਾਰਾ ਕੀਤਾ। ਸੰਤ ਆਲਾ ਸਿੰਘ, ਗੁਲਾਬ ਸਿੰਘ, ਭਾਈ ਵਜ਼ੀਰ ਸਿੰਘ, ਮੁਹਕਮ ਸਿੰਘ, ਰਤਨ ਸਿੰਘ ਸੁੱਚੇ ਨਗ ਸਨ, ਜਿਨਾਂ ਦਾ ਮੁਲ ਸਤਿਗੁਰੂ ਪ੍ਰਤਾਪ ਸਿੰਘ ਜੀ ਵਰਗੇ ਜੌਹਰੀ ਤੋਂ ਬਿਨਾਂ ਕੋਈ ਨਹੀਂ ਪਾ ਸਕਦਾ ਸੀ। ਕੋਹਨੂਰ ਹੀਰਾ ਉਹਨਾਂ ਦੇ ਟਾਕਰੇ ਤੇ ਕੁੰਡੀ ਦੇ ਪਲੇ ਦੇ ਪਾਸਕੂ ਸਮਾਨ ਸੀ।

ਇਸ ਖਰੜੇ ਨੂੰ ਪੂਰਨ ਨਹੀਂ ਸਮਝ ਲੈਣਾ ਚਾਹੀਦਾ। ਇਸ ਵਿਚ ਥਾਂ ਥਾਂ ਤਰੁਟੀਆਂ ਹਨ, ਪ੍ਰਸੰਗ ਵੀ ਅਧੂਰੇ ਹਨ, ਜੋ ਕੁਝ ਕਿਸੇ ਪਾਸੋਂ ਸੁਣਿਆਂ ਨੋਟ ਵਿਚ ਲੈ ਲਿਆ। ਇਹ ਨਿਗੂਣਾ ਯਤਨ ਤਾਂ ਲਾਲਾਂ ਨੂੰ ਪਟਾਰੀ ਵਿਚ ਸਾਂਭਣ ਦਾ ਯਤਨ ਹੈ ਤਾਂਕਿ ਕੋਈ ਸੂਝਵਾਨ ਲਿਖਾਰੀ ਇਹਨਾਂ ਨੂੰ ਮਾਂਝ ਧੋ, ਲਿਸ਼ਕਾ ਵਿਸ਼ਵ ਦੇ ਬਾਜ਼ਾਰ ਨੂੰ ਲਟ ਲਟ ਰੁਸ਼ਨਾ ਸਕੇ।

ਮੈਂ ਪੰਡਿਤ ਗੋਪਾਲ ਸਿੰਘ ਜੀ ਦਾ ਰਿਣੀ ਹਾਂ, ਜਿਨਾਂ ਇਸ ਖਰੜੇ ਨੂੰ ਪੜ੍ਹਣ ਸੁਣਨ ਦੀ ਕਿਰਪਾਲਤਾ ਕੀਤੀ। ਸੱਚੇ ਪਾਤਸ਼ਾਹ ਜੀ ਦਾ ਕੋਟਾਨ ਕੋਟ ਧੰਨਵਾਦ ਹੈ ਜਿਨਾਂ ਆਪਣੇ ਸੇਵਕ ਨੂੰ ਬਲ ਬਖਸ਼ਿਆ। ਪਾਠਕ ਜਨ ਇਹਨਾਂ ਮਹਾਂ ਪਰਸ਼ਾਂ ਬਾਰੇ ਹੋਰ ਜਾਣਕਾਰੀ ਬਖਸ਼ਣ ਤਾਂ ਬੜੀ ਕਿਰਪਾਲਤਾ ਹੋਵੇਗੀ ਤਾਂਕਿ ਅਗਲੇ ਪ੍ਰਕਾਸ਼ਨ ਵਿਚ ਉਹ ਯੋਗ ਥਾਂ ਲੈ ਸਕੇ।

ਨਿਹਾਲ ਸਿੰਘ

ਭਦਰੋਂ ੧, ਸੰਮਤ ੨੦੪੨,

੧੯੯ ਰਾਮ ਨਗਰ ਐਕਸਟੈਨਸ਼ਨ

ਦਿੱਲੀ--੫੧

੧ ਓ

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

ਪ੍ਰੇਮ ਸਤਿਕਾਰ ਯੋਗ ਪੰਥ ਰਤਨ ਸ੍ਰੀ ਮਾਨ ਮਾਸਟਰ ਨਿਹਾਲ ਸਿੰਘ ਜੀ ਨਾਮਧਾਰੀ ਪੰਥ ਦੀ ਲਿਖਤੀ ਰੂਪ ਵਿਚ ਕੋਈ ਤਕਰੀਬਨ ੧੨ ਨਿਕੀਆਂ ਵਡੀਆਂ ਪੁਸਤਕਾਂ ਲਿਖ ਤੇ ਬਹੁਤ ਸ਼ਲਾਘਾ ਯੋਗ ਕੰਮ ਕੀਤਾ ਹੈ। ਮਾਸਟਰ ਜੀ ਬੜੇ ਹਸਮੁਖ, ਘਟ ਬੋਲਣ ਤੇ ਵੱਡਾ ਨਿਰਮਾਨ ਦਿਮਾਗ਼ ਰੱਖਣ ਵਾਲੇ ਬਜ਼ੁਰਗ ਹਨ। ਇਹਨਾਂ ਦੀਆਂ ਪੁਸਤਕਾਂ ਨੂੰ ਪੜ੍ਹਕੇ ਕਈਆਂ ਨੂੰ ਗੁਰੂ ਚਰਨਾਂ ਨਾਲ ਜੁੜਨ ਦੀ ਪਰੇਰਨਾਂ ਮਿਲੀ ਹੈ। ਇਹਨਾਂ ਨੇ ਇਹ ਹੱਥਲੀ ਪੁਸਤਕ "ਰਤਨ-ਮਾਲਾ" ਲਿਖਕੇ ਖੋਜੀ ਸੱਜਣਾਂ ਦੀ ਖੋਜ ਵਿਚ ਵਾਧਾ ਕੀਤਾ ਹੈ। ਇਹਨਾਂ ਦੀਆਂ ਸਭ ਪੁਸਤਕਾਂ ਧਾਰਮਿਕ ਹਨ, ਕਿਸੇ ਕਿਸਮ ਦੀ ਸਿਆਸੀ ਝਲਕ ਨਹੀਂ ਪੈਂਦੀ ਇਸ ਲਈ ਮੈਂ ਹਰ ਧਰਮ ਦੇ ਮੰਨਣ ਵਾਲੇ ਨੂੰ ਪ੍ਰਾਰਥਨਾਂ ਕਰਾਂਗਾ ਕਿ ਇਹ "ਰਤਨ-ਮਾਲਾ" ਨਾਮੀ ਪੁਸਤਕ ਪੜ੍ਹਕੇ ਪੂਰਾ ਪੂਰਾ ਆਨੰਦ ਮਾਨਣ। ਸ੍ਰੀ ਸਤਿਗੁਰੂ ਜੀ ਕਿਰਪਾ ਕਰਨ ਤੇ ਏਸੇ ਤਰ੍ਹਾਂ ਹੀ ਮਾਸਟਰ ਜੀ ਨੂੰ ਉੱਦਮ ਬਖਸ਼ ਕੇ ਪੰਥਕ ਸੇਵਾ ਲੈਂਦੇ ਰਹਿਣ।

ਪੰਡਿਤ ਗੋਪਾਲ ਸਿੰਘ ਨਾਮਧਾਰੀ
ਸ੍ਰੀ ਭੈਣੀ ਸਾਹਿਬ

੧੧ ਸਾਵਨ, ੨੦੪੩

# ਸੰਤ ਰਤਨ ਸਿੰਘ ਜੀ

ਰਤਨ ! ਰਤਨਾਂ ਦਾ ਰਤਨ, ਰਤਨਾਂ ਦੀ ਖਾਣ ।
ਹੀਰਿਆਂ 'ਚੋਂ ਹੀਰਾ, ਲਾਲਾਂ 'ਚੋਂ ਲਾਲ,
ਜ਼ਮੁਰੱਦ, ਮੋਤੀ, ਯਾਕੂਤ, ਨਹੀਂ ਤੁਲ ਇਸ ਰਤਨ ਦੇ ।
ਰਤਨ ਦਾ ਮੁਲ ਦਸ, ਸੌ, ਹਜ਼ਾਰ, ਲੱਖ,
ਇਹਦਾ ਤੋਲ ਨਹੀਂ ਤੁਲਦਾ ਕਿਸੇ ਤਕੜੀ ।
ਇਹਦਾ ਮੁਲ ਨਹੀਂ ਪੈ ਸਕਦਾ ਕਿਸੇ ਹੱਟ ਬਾਜ਼ਾਰ ।
ਜੌਹਰੀ ਲਾਲਾਂ ਦੇ ਪਾਰਖੂ ਹੱਕੇ ਬੱਕੇ ।
ਇਹਦੀਆਂ ਨੂਰਾਨੀ ਰਿਸ਼ਮਾਂ ਚਿੱਟੀਆਂ ਪੀਲੀਆਂ ਸਾਵੀਆਂ,
ਮਗਰ ਸੁਖਾਵੀਆਂ, ਸੜਿਆਂ ਭੁਜਿਆਂ ਲਈ ਸੀਤਲ ।
ਕੱਕਰ ਮਾਰਿਆਂ ਹਿੱਤ ਸੁਖਾਵਾਂ ਨਿੱਘ,
ਬ੍ਰਿਹਾ ਕੁਠਿਆਂ ਵਾਸਤੇ ਪਰੇਮ ਦਾ ਸੋਮਾਂ,
ਇਹ ਸੀ ਕਮਲ ਫੁਲ ।
ਦੁਧ ਚਿੱਟੀਆਂ ਪੰਖੜੀਆਂ, ਡਲ੍ਹਕਾ ਦਿਤਾ ਸਾਰਾ ਸਰੋਵਰ ।
ਕਮਲ ਖਿੜਨ, ਖੇੜਾ ਖਿੰਡਾਉਣ ।
ਇਹ ਕਮਲ ਖਿੜਦਾ, ਖਿੜਾਂਦਾ, ਮੁਸਕਰਾਂਦਾ, ਆਲਾ ਦੁਆਲਾ ।
ਚੰਬਾ, ਮਰੂਆ, ਗੁਲਾਬ, ਗੇਂਦਾ, ਸਭ ਇਸਦੇ ਪਾਣੀ ਹਾਰ ।
ਛੱਲਾਂ ਉਭਰ ਉਭਰ ਆਈਆਂ, ਭੰਨ ਸੁਟੇ ਕਈ ਕਿਨਾਰੇ
ਪਰ ਇਹ ਅਡੋਲ, ਅਭਿਜ, ਇਹਦੀ ਟਹਿਕ 'ਚ ਫਰਕ ਨ ਪਿਆ,
ਸਭ ਤੁਫਾਨੀ ਲਹਿਰਾਂ ਹਫ ਹੁਫ ਕੇ ਰਹਿ ਗਈਆਂ ।
ਇਸ ਕਰਮਾਂ ਵਾਲੇ, ਥਪੇੜੇ ਮਾਰਨ ਵਾਲਿਆਂ ਵਿਚ, ਸੁਗੰਧੀ ਵੰਡੀ ।
ਇਹ ਸੀ ਅਲੌਕਿਕ ਫਲ, ਜਿਸ ਵਿਚ ਸਭ ਰਸ, ਲਬਾ ਲਬ,
ਸਿਓ, ਸੰਤਰੇ, ਮਿੱਠੇ, ਮਲਟੇ, ਅੰਬ, ਅੰਗੂਰ, ਚੋ ਚੋ ਪੈਂਦੇ ।
ਇਹ ਸੀ ਮਾਨ ਸਰੋਵਰ ਦਾ ਹੰਸਲਾ !

ਰਾਜ ਹੰਸਾਂ 'ਚੋਂ ਰਾਜ ਹੰਸ, ਸ਼ਰੋਮਣੀਆਂ 'ਚੋਂ ਸ਼ਰੋਮਣੀ !
ਚਿੱਟੇ ਮੋਤੀ ਚੁਗਦਾ, ਚਿੱਟੇ ਮੋਤੀ ਚੁਗਾਂਦਾ,
ਹੰਸਾਂ ਵੱਡਿਆਂ ਛੋਟਿਆਂ ਨੂੰ, ਤਰੁਠ ਪੈਂਦਾ ਕਾਲਿਆਂ ਤੇ ਪੀਲਿਆਂ ਤੇ
ਕਰਦਾ ਜਤਨ ਉਨ੍ਹਾਂ ਨੂੰ ਮੋਤੀ ਚੁਗ ਣ ਦੇ।
ਇਹ ਸੀ ਨਿਰਮਲ ਧਾਰਾ, ਸੀਤਲ ਸਵੱਛ ਪਵਿੱਤਰ
ਇਸ ਵਿਚ ਹੜ ਨਾ ਸੋਕਾ, ਹੁਨਾਲ ਸਿਆਲ, ਇਕੋ ਮਸਤ ਚਾਲ
ਸੈਂਕੜੇ ਆਏ ਹਜ਼ਾਰਾਂ ਗਏ, ਡੋਲ ਗਾਗਰਾਂ ਗੜਵੇ, ਭਰ ਭਰ ਲੈ ਗਏ
ਨਾਲੇ ਰੱਜ਼ ਰੱਜ ਟੁਭੇ ਲਾਏ, ਮੈਲ ਲਾਹੀ, ਹੌਲੇ ਫੁਲ ਹੋ ਮੁੜੇ
ਇਹ ਨਿਰਮਲ ਧਾਰਾ, ਬੇ ਲਾਗ ਬੇ ਦਾਗ,
ਇਹਦੇ ਯਾਤਰੂ ਸਭ ਤ੍ਰਿਪਤ, ਸਭ ਪ੍ਰਸੰਨ, ਸਭ ਆਨੰਦ।

* * *

ਇਹਦਾ ਸੀ ਮਾਲਕ ਅਨੂਪਮ, ਸੁਲਤਾਨਾਂ ਸੁਲਤਾਨ
ਸੁਹਣਿਆਂ 'ਚ ਸੁਹਣਾ, ਰਿਸ਼ੀਆਂ 'ਚ ਰਿਸ਼ੀ
ਪੀਰਾਂ ਦਾ ਪੀਰ, ਮੀਰਾਂ ਦਾ ਮੀਰ, ਧੀਰਾਂ ਦੇ ਧੀਰ
ਉਹਦੇ ਨੇਤਰਾਂ 'ਚ ਅੰਮ੍ਰਿਤ, ਰਸਨਾ ਤੇ ਸੁਰਸਤੀ,
ਵਡ ਪ੍ਰਤਾਪੀ ਜਿਸ ਉਤੇ ਤਰੁਠ ਪਇਆ।
ਉਸਦਾ ਬੇੜਾ ਪਾਰ ਭਵ ਸਾਗਰੋ।

* * *

ਰਤਨ ਗਿਆ ਉਸ ਰਸੈਣੀ ਦੀ ਨਜ਼ਰੇ,
ਜਿਸਦੀ ਚਰਨ ਛੁਹ ਕਰੇ ਪੱਥਰਾਂ ਨੂੰ ਮਮੀਰੇ।
ਰਸੈਣੀ ਜਾਨਣ, ਲੋਹੇ ਤੋਂ ਸੋਨਾ ਬਨਾਉਣ,
ਮਗਰ ਇਹ ਰਸੈਣੀ, ਮਿੱਟੀ ਸੋਨਾ ਬਣਾਵੇ, ਪੱਥਰਾਂ ਨੂੰ ਲਾਲ ਕਰੇ।
ਹਰ ਰਸੈਣੀਏ ਦਾ ਬਾਰਾਂ ਕੋਹਾਂ ਦਾ ਵਗਲਣ,
ਜਿਥੇ ਕੋਈ ਭੁਖਾ ਨਾ ਤ੍ਰਿਹਾਇਆ,
ਮਗਰ ਇਹਦੇ ਘੇਰੇ ਦਾ ਕੋਈ ਪ ਰ ਨ ਉਰਾਰ,
ਜਿਥੋਂ ਤਕ ਰਜ਼ਾ, ਬਾਰਾਂ ਕੋਹ ! ਬਾਰਾਂ ਜੋਜਨ !!
ਆਕਾਸ਼ ਪਤਾਲਾਂ ਦੇ ਵਲਗਣੇ।

* *

ਕਰਮਾਂ ਵਾਲੀ ਜਵਾਲੀ ਦਾ ਲੜਿਕਾ, ਸ਼ੇਰ ਠਾਕਰ ਦੀ ਅੱਖ ਦਾ ਤਾਰਾ,
ਛੜੀਆਂ ਮਾਰਦਾ, ਹਊਂ ਹਊਂ ਕਰਦਾ, ਮਾਪਿਆਂ ਨੂੰ ਹਸਾਉਂਦਾ,
ਹਮਸਾਇਆਂ ਨੂੰ ਖਿੜਾਉਂਦਾ ।
ਹੰਬੜੀਆਂ ਮਾਰਦਾ, ਰਿੜ੍ਹਿਆ ਉੱਠਿਆ
ਕਦਮ ਚੁਕੇ, ਪੈਰ ਧਰੇ ਬਾਲ ਕਾਲ ਵਿਚ, ਹਾਣੀਆਂ ਨਾਲ ਖੇਡਦਾ,
ਪੂਰਾ ਮੋਨੀ, ਬੋਲਣਾ ਘੱਟ, ਪਰ ਗੱਲ ਟਿਕਾਣੇ ਦੀ
"ਹੋਣਹਾਰ ਬਿਰਵਾ ਕੇ, ਚਿਕਨੇ ਚਿਕਨੇ ਪਾਤ ॥"
ਘੂੰਗਰਾਲੇ ਕੇਸ, ਚੌੜਾ ਮੱਥਾ,
ਖਿੜਿਆ ਖਿੜਿਆ, ਮੋਹ ਲੈਂਦਾ ਹਰੇਕ ਨੂੰ ।
ਨੌ ਸਾਲ ਬੀਤੇ, ਪ੍ਰੀਤਮ ਤੇ ਰਤਨ,
ਤੁਰ ਪਏ ਸ੍ਰੀ ਭੈਣੀ ਸਾਹਿਬ, ਭੈ-ਹੀਣ ਨਗਰੀ ।
ਬੇ-ਗਮ ਪੁਰਾ ਸ਼ਹਿਰ ਕਾ ਨਾਉ, ਦੂਖ ਅੰਦੋਹ ਨਹੀਂ ਤਹਿ ਠਾਉਂ ॥
ਨ ਤਸਵੀਸ ਖਿਰਾਜ ਨ ਮਾਲ,
ਧੂੜੀ ਮੱਥੇ ਲਾਉਣ ਹਿੱਤ ਖੁਸ਼ੀਆਂ ਨਾਲ ਗਾਉਂਦੇ,
ਮਾਹੀ ਦੇ ਵਿਹੜੇ ਜਾਂਦਿਆਂ ਹੀ ਦਨਰਸ਼ ਸੱਚੀ ਸਰਕਾਰ ਦੇ,
ਜਿਥੋਂ ਭੈ ਕੋਹਾਂ ਦੂਰ, ਸੜੀ ਸਰਕਾਰ ਦਾ,
ਗੋਰੀ ਸਰਕਾਰ ਦਾ, ਕਾਲੀ ਸਰਕਾਰ ਦਾ
ਸਗੋਂ
ਜਮਦੂਤ ਵੀ ਡੰਡੌਤ ਕਰਨ, ਇਸ ਨਗਰੀ ਆਉਂਦਿਆਂ ਹੀ ।
ਵੇਖਕੇ ਕਹਿਆ ਅਟੱਲ ਪ੍ਰਤਾਪੀ ਨੇ, ਆਈ ਏ ਲਾਲਾਂ ਦੀ ਜੋੜੀ,
ਬਸ ਹਰੇ ਹੋ ਗਏ, ਸਭ ਥਕੇਵੇਂ ਲਹਿ ਗਏ
ਖੇੜੇ ਦਾ ਪੁੰਗਾਰਾ ਹੋਇਆ, ਤਨ ਮਨ ਮੌਲਿਆ,
ਮੰਦਰਾਂ ਤੇ ਚੜ੍ਹ ਬਰਾਜੇ,
ਤੜਕੇ ਸਾਰ, ਸੌਚ ਸ਼ਨਾਨ ਕੀਤਾ ।
ਪ੍ਰੀਤਮ ਪ੍ਰੀਤਮ ਦੇ ਦਰਬਾਰ, ਰਤਨ ਲੰਗਰੇ,
ਸੁਦਰ ਮੁਖੜੇ, ਸਭ ਨੂੰ ਮੋਹ ਲਿਆ, ਸਾਧਾਂ ਦੀਆਂ ਖੁਸ਼ੀਆਂ,
ਲੰਗਿਆ ਪ੍ਰਤਾਪ ਵਾਨ ਦੀ ਨਜ਼ਰੇ,
ਤਰੁਠ ਪਿਆ, ਧੋ ਦਿਤਾ ਗੰਦ ਮੰਦ, ਜਨਮ ਜਨਮ ਦੀ ਕਾਲਖ,

ਇਸ ਮਨ ਕਉ ਜਨਮ ਜਨਮ ਕੀ ਮਲ ਲਾਗੀ ਕਾਲਾ ਹੋਇਆ ਸਿਆਹੁ ॥
ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਨ ਪਾਹੁ ॥
ਪਰ ਜਪੀਆਂ ਦੇ ਜਪੀ, ਤਪੀਆਂ ਦੇ ਤਪੀ,
ਛਿੜਕ ਦਿਤਾ ਅੰਮ੍ਰਿਤ ਬੁਕ ਭਰ ਭਰ,
"ਅੰਮ੍ਰਿਤ ਨਾਮ ਰਿਦੈ ਮਹਿ ਦੀਨਾ ਜਨਮ ਜਨਮ ਕੀ ਮੈਲ ਗਈ ॥"
ਇਕ ਨਜ਼ਰ ਨਾਲ, ਇਕੋ ਪਲਕ ਅੰਦਰ,
"ਯਕ ਨਿਗਾਹ ਜਾਂ ਫਿਜ਼ਾਇਸ਼ ਬਸ ਬਵਦ ਦਰਕਾਰ ਮਾ ॥"
ਇਕੋ ਨਜ਼ਰ ਸਵੱਲੀ ਨੇ ਕਰ ਦਿਤਾ ਭਰਪੂਰ ।
ਰਤਨ ! ਲਿਸ਼ਕਿਆ ਪੁਸ਼ਕਿਆ, ਲਟ ਲਟ ਰੁਸ਼ਨਾਏ ।
ਖੁਸ਼ੀਆਂ ਦੇ ਭੰਡਾਰੇ ਖੁਲੇ, ਸਰੋਤੇ ਵਿਸਵਾਦ ।
ਪ੍ਰੀਤਮ ਮੁੜਿਆ ਘਰਾਂ ਨੂੰ, ਰਤਨ ਰਲ ਗਿਆ ਲਾਲਾਂ ਨਾਲ,
ਪ੍ਰਤਾਪ ਵਾਨ ਚੁਕ ਖੀਸੇ ਪਾਇਆ । ਰਤਨ ਨੂੰ ਮ ਪੇ ਭੁਲ ਗਏ ।
ਅੱਜ ਇਹੋ ਰਤਨ ਦੇ ਮਾਤਾ, ਇਹੋ ਰਤਨ ਦੇ ਪਿਤਾ,
ਇਹੋ ਰਤਨ ਦੇ ਚਾਚਾ ਤਾਇਆ ।
ਰਤਨ ਇਕੋ ਛਾਲ ਨਾਲ "ਟੱਪ ਲੱਥਾ ਪਾਪ ਪਹਾੜਾ" ਸਭ ਵਲਗਣਾ ।
ਜੀਵਨ ਮਾਤਾ, ਸਭ ਜਾਚਾਂ ਸਮਝਾ ਚਿੱਤੀਆਂ
ਰਤਨ ਸਾਂਭ ਲਈ ਸਤਿਗੁਰਾਂ ਦੀ ਸੇਵਾ,
ਸਵਕ ਦਰਗਹ ਸੁਰਖਰੂ,ਬੇਮੁਖ ਮੂੰਹ ਕਾਲਾ,
ਸੇਵਾ ਦਾ ਪੁਤਲਾ, ਲੱਗਾ ਰਹੇ, ਦਿਨ ਰਾਤ ਚੈਨ ਨਹੀਂ, ਘੜੀ ਪਲ,
ਅੰਮ੍ਰਿਤ ਵੇਲੇ ਤੋਂ, ਖੌ ਪੀਏ ਸੋਤੇ ਤਕ, ਇਕ ਰਸ, ਇਕੋ ਚਾਲ,
ਇਸ਼ਾਰਾ ਸਮਝੇ, ਹੁਕਮ ਪਿਛੋਂ, ਪਾਲਣ ਪਹਿਲਾਂ,
ਲੰਗਰੋਂ ਵਿਹਲਾ ਹੋ, ਪਲ ਭਰ ਢਾਸਣਾ ਲਾ, ਲੱਕ ਸਿੱਧਾ ਕਰ,
ਮੁੜ ਉਹੋ ਸੁਰਾਂ, ਉਹੋ ਵਾਜਾ, ਉਹੋ ਜੋੜੀ, ਇਹ ਗਿਆਨਵਾਨ ਪੂਰਾ,
"ਵਿਚ ਦੁਨੀਆਂ ਸੇਵ ਕਮਾਈਐ ਤਾ ਦਰਗਹ ਬੈਸਣ ਪਾਈਐ ॥"
ਇਹ ਬੇਪ੍ਰਵਾਹ, ਦੜੀਆਂ ਦਰਗਾਹਾਂ ਤੋਂ,
ਉਨ੍ਹਾਂ ਤੋਂ ਬੇ-ਨਿਆਜ਼, ਉੱਚਾ ! ਉੱਚਾ !! ਉੱਚਾ
ਇਸਦੀ ਇਕੋ ਚਾਹ, ਮੇਰਾ ਮਾਲਕ ਪ੍ਰਸੰਨ ਰਹੇ
ਫੇਰ ਪ੍ਰਵਾਹ ਨਹੀਂ, ਖੜੇ ਖੁਦਾ ਦੀ ।

ਇਸਦਾ ਅਕਾਲ ਪੁਰਖ, ਗੁਰੂਆਨ ਗੁਰੂ,
ਸਤਿਗੁਰੂ ਪ੍ਰਤਾਪ ਸਿੰਘ,
ਉਸਦੇ ਮੱਥੇ ਵੱਟ ਨਾ ਪਵੇ, ਉਸਦੀ ਨਜ਼ਰ ਸਵੱਲੀ ਰਹੇ
ਫੇਰ
ਸਵਰਗਾਂ, ਬਹਿਸ਼ਤਾਂ, ਜਨਤਾਂ ਦੇ ਬੂਹੇ ਖੁਲੇ
ਕੋਈ ਅਰਦਲੀਆ ਨਹੀਂ ਰੋਕ ਪਾਉਣ ਵਾਲਾ ।
ਬਦਾਮ ਰੋਗਨ ਕੱਢ, ਸ਼ਰਬਤ ਤਿਆਰ ਕਰ,
ਹੋਰ ਕੁਝ ਨ ਮਿਲੇ, ਤਾ ਚੌਰੀ ਦੇ ਵਾਲ ਸੋਧਣੇ ਸ਼ੁਰੂ ਕਰ ਦੇਵੇ ।
ਰਤਨ ! ਸਿਖ ਵਿਚੋਂ ਸਤਿਗੁਰ ਜਾਣੇ,
ਸਿਖ ਦੀ ਸੇਵਾ, ਸਤਿਗੁਰ ਦੀ ਸੇਵਾ
ਸਿਖ ਨੂੰ ਪ੍ਰਸ਼ਾਦਾ, ਸਤਿਗੁਰ ਨੂੰ ਪ੍ਰਸ਼ਾਦਾ,
ਸਿਖ ਨੂੰ ਜਲ, ਸਤਿਗੁਰ ਨੂੰ ਜਲ
ਵੇਖਿਆ ! ਆ ਰਹਿਆ ਹੈ ਚਰਨ ਭੌਰਾ
ਦੂਰ ਦੁਰਾਡਿਓਂ, ਮੰਜ਼ਿਲਾਂ ਮਾਰਦਾ, ਪੈਂਡੇ ਚੀਰਦਾ,
ਇਕੋ ਮੁਸਕਾਣ ਨਾਲ, ਸਭ ਥਕੇਵੇਂ ਦੂਰ,
ਕਰ ਦੇਵੇ ਹੌਲਾ ਫੁਲ !
ਲਓ ਸੰਤ ਜੀ ! ਪਹਿਲਾਂ ਜਲ ਪਾਣੀ, ਫਿਰ ਹੋਰ ਜਾਣੀ ।
ਮੁੜ ਰਹਿਆ ਹੋਵੇ ਘਰਾਂ ਨੂੰ ਗੁਰੂ ਦੁਲਾਰਾ,
ਭਰ ਦੇਣੀ ਝੋਲੀ, ਜੋ ਹਾਜ਼ਰ, ਲਡੂ, ਜਲੇਬ, ਬਰਫੀ,
ਜਿਵੇਂ ਤੋਰਦੀ ਸੀ, ਮਾਤਾ ਜੀਵਨ ਕੌਰ ।
ਰਤਨ, ਉਸ ਮਾਂ ਦੇ ਪੂਰਨਿਆਂ ਤੇ ਸਦਾ ਉਂਗਲਾਂ ਫੇਰਦਾ,
ਸੰਸਾਰ ਵੇਲ ਨਾਲ, ਸਦਾ ਕੌੜੇ ਮਿੱਠੇ ਫਲ,
ਪਰਬਤਾਂ ਦੀਆਂ ਟੀਸੀਆਂ ਤੇ, ਬਿਛੂ ਬੂਟੀ ਦੇ ਲਾਗੇ
ਬ੍ਰਹਮੀ, ਠੰਡ ਵਰਤਾਣ ਵਾਲੀ ।
ਰਤਨ ਦੇ ਦੁਆਲੇ ਵੀ, ਕੰਡਿਆਲੀਆਂ ਝਾੜੀਆਂ
ਇਸਦੇ ਲੀੜੇ ਪਾੜਨ, ਚੋਭਾਂ ਚੋਭਣ ਪਰ ਰਤਨ ਅਥਾਹ ਦਾ ਗੰਭੀਰ
ਧੀਰਜ ਦੀ ਬਖਸੀਸ, ਲੈ ਲਈ ਠੰਢੀ ਮੂਰਤੀ,
ਸਿਖੀ ਫੁਲਵਾੜੀ ਨੂੰ, ਝਖੜ ਝਾਂਜਿਆਂ ਤੋਂ

ਮੋਲਦਿਆਂ ਰੱਖਣ ਵਾਲੇ ਦੇ ਭੰਡਾਰਿਆਂ ਵਿਚੋਂ ਕਣ ਮਾਤਰ
ਬਸ ਗੱਡੇ ਲੰਘ ਗਏ, ਪਰਵਾਹ ਨ ਕੀਤੀ
ਕੋੜੇ ਬੋਲ ਮਿਸ਼ਰੀ, ਮੰਦੇ ਬਚਨ ਸੁਖਾਵੇਂ
ਗਾਲਾਂ ਤੇ ਪਰਸੰਸਾ, ਸੁਣੇ ਅਣ ਸੁਣੇ, ਕੌੜੀਆਂ ਫਿਕੀਆਂ
ਇਉਂ ਪਾਸਿਓਂ ਲੰਘ ਗਈਆਂ ਜਿਵੇਂ ਥਿੰਧੇ ਭਾਂਡੇ ਤੋਂ ਪਾਣੀ ਤਿਲਕ ਜਾਵੇ
ਇਸਦੇ ਹਿੱਸੇ ਸਦਾ ਬਸੰਤੀ ਖੇੜਾ, ਮਿੱਠੇ ਸ਼ਰਬਤ ਸ਼ਹਿਦ ਦੀਆਂ ਧਾਰਾਂ
ਹਰ ਰਮਜ਼ ਪਛਾਣੇਂ, ਹਰ ਇਸ਼ਾਰਾ ਸਮਝੇ,
ਫੁਰਨੇ ਤੋ ਪਹਿਲਾਂ ਫੌਰਨ ਹੱਥ ਬੰਨੀ ਖਲੋਵੇ ।
ਲੰਗਰ ਦਾ ਮਹੰਤ ।
ਹਰ ਭੋਜਨ ਅਨੰਦ, ਪ੍ਰਸਾਦ ਵਿਚ ਰਸ, ਭਾਜੇ ਵਿਚੋਂ ਸਵਾਦ,
ਖੀਰ, ਤ੍ਰਿਭੋਲੇ ਪ੍ਰਾਠਿਆਂ 'ਚੋਂ ਰਸ ਛਲਕ ਛਲਕ ਪਵੇ ।
ਰਸੋਈਆ ਪੂਰਾ, ਕਾਰੀਗਰ ਕਮਾਲ ਦਾ ।
ਮੁਰੱਬੇ, ਆਚਾਰ, ਰਬੜੀ, ਬਰਫੀ, ਬੂੰਦੀ, ਜਲੇਬ, ਲਡੂ, ਮਿਸ਼ਰੀ,
ਪਤਾਸ, ਮੇਸੂ, ਸ਼ਕਰਪਾਰੇ ਇਕ ਨੰਬਰ, ਭੁਰ ਭੁਰ ਪੈਣ, ਖੁਰ ਖੁਰ ਜਾਣ,
ਸਤਿਗੁਰਾਂ ਨੂੰ ਪ੍ਰਸਾਦ ਬੜੇ ਚਾਉ ਨਾਲ ਛਕਾਵੇ ।
ਸਤਿਗੁਰਾਂ ਬਖਸ਼ਿਆ ਇਕ ਝੋਲਾ, ਬਣਾ ਦਿਤਾ ਵੈਦਾਂ ਦਾ ਵੈਦ
ਧਨੰਤਰ ਅਫਲਾਤੂ ।
ਕਬਜ਼, ਕੁਹੜ, ਬੁਖਾਰ, ਨਜਲਾ, ਹੈਜਾ, ਮਾਤਾ, ਦਮਾ, ਵੱਡਾ ਰੋਗ,
ਕਰਮ ਰੋਗ, ਜਨਮ ਰੋਗ, ਇਕੋ ਪੁੜੀ ਨਾਲ । ਪੂਰਤ ਮਜੀਹਾਈ,
ਰੋਂਦੇ ਆਏ, ਹਸਦੇ ਗਏ ।
ਸੜੇ, ਭੁਜੇ, ਖਿੜੇ, ਖਿੜੇ ਮੁੜੇ ।
ਰਤਨ ਛੈਲ ਛਬੀਲਾ, ਸਡੋਲ, ਸੁਨੱਖਾ, ਚੋੜਾ ਮੁਖੜਾ,
ਤਿੱਖੇ ਨੇਤਰ, ਗੋਲ ਬਾਹੀਂ, ਬ੍ਰਹਮਚਰੀਆ ਮਸਤਕ ਵਿਚ ਡਲਕੇ,
ਬਲਵਾਨ ਗੁਰੂ ਦਾ ਬਲਵਾਨ ਸਿਖ,
ਪਰ
ਇਹ ਹੱਥ ਦਾ ਸੁਚਾ, ਅੱਖ ਦਾ ਸੁਚਾ,
ਤਨ ਦਾ ਸੁਚਾ, ਮਨ ਦਾ ਸੁਚਾ
ਸਤਿਗੁਰੂ ਜੀ ਭਾਗ ਲਾਉਣ

ਅਮੀਰ ਘਰੀ, ਸੇਠ ਪਰਵਾਰੀ, ਰਾਜਿਆਂ ਦੇ ਮਹਿਲੀਂ,
ਕਾਮਿਆਂ ਘਰੀਂ, ਮਜ਼ੂਰਾਂ ਘਰੀਂ,
ਲਾਲੋਆਂ ਘਰੀਂ, ਬਿਦਰਾਂ ਘਰੀਂ, ਭੀਲਣੀਆਂ ਘਰੀਂ,
ਜੜ ਮਾਇਆ, ਚੇਤਨ ਮਾਇਆ, ਅਗੇ ਪਿਛੇ, ਮਾਈ ਮਾਇਆ ਛਲ
ਤ੍ਰਿਣ ਕੀ ਅਗਨ ਮੇਘ ਕੀ ਛਾਇਆ, ਹਰ ਸਿਮਰਤ ਬਿਨ ਹੜਕਾ ਜਲ ॥
ਇਸੇ ਮਾਇਆ ਮੂਹ ਕਾਲਾ ਕੀਤਾ, ਦੇਵ ਸਭਾ ਵਿਚ ਨਾਰਦ ਦਾ,
ਇਸ ਲੀਕ ਲਾਈ ਚਾਰ ਵੇਦਾਂ ਦੇ ਵਕਤਾ ਬ੍ਰਹਮਾ ਨੂੰ,
ਇਸ ਲੱਕ ਤੋੜਿਆ, ਰਿਖੀਆਂ ਦੇ ਰਿਖੀ ਸਿੰਙੀ ਦਾ
ਇਸ ਹੇਠੀ ਦਿਵਾਈ ਭਾਈ ਜੋਗਾ ਸਿੰਘ ਨੂੰ ।
ਉਹ ਮਾਇਆ, ਜੜ ਮਾਇਆ, ਚੇਤਿਨ ਮਾਇਆ
ਟਤਨ ਦੇ ਅੱਗੇ ਪਿੱਛੇ, ਅਨੇਕ ਹਾਵ ਭਾਵ ਲਿਸ਼ਕਾਰੇ,
ਛਣਨ ਛਣਨ ਕਰੇ, ਡੋਰੇ ਘੱਤੇ, ਪਰ ਵਾਹ ਗੁਰੂ ਕਾ ਲਾਲਾ !
ਤੇਰੇ ਤੇ ਪਾਣੀ ਨ ਚੜ੍ਹਿਆ, ਕੋਈ ਪੇਸ਼ ਨ ਗਈ ।
ਹਫ ਹੁਟ ਬਹਿ ਗਈ, ਛਿੱਤੀ ਪੈ ਮੁੜੀ,
ਜਿਵੇਂ ਟੂਣੇ ਹਾਰੀ ਲੂਣਾ ਹਾਰੀ ਪੂਰਨ ਤੋਂ ।
ਸਰੂਪਨਖਾ ਲਛਮਣ ਜਤੀ ਪਾਸੋਂ ।
ਪੂਰੇ ਗੁਰੂ ਕਾ ਪੂਟਾ ਸਿਖ,
ਤੂ ਧੰਨ ! ਤੂ ਧੰਨ !! ਤੈਨੂੰ ਸ਼ਾਵਾਸ਼ !!!
ਤੂ ਕਬੀਰ ਨਾਲੋਂ ਵੀ ਟੱਪ ਗਿਆ ।
ਕਬੀਰ ਦ ਇਸ ਭਗਤਣੀ ਦੇ ਨੱਕ, ਕੰਨ ਵੱਢ ਸ਼ਰਮਸਾਰ ਕੀਤ ॥
ਤੂ ਉਸਦੇ ਮਨ ਤੇ ਸ਼ਾਂਤੀ ਪਾਈ'
ਉਸਦੇ ਭਾਂਬੜਾਂ ਤੇ ਬਰਫ ਦੀ ਟਕ੍ਰੋਰ ਕੀਤੀ,
ਤੂ ਵਿਜਈ ! ਤੂ ਜੇਤੂ !! ਤੂ ਫਾਤਹਿ !!!
ਇਹ ਸੀ ਪੂਰਾ ਤਪੱਸਵੀ, ਇਹ ਜਪੀਆਂ 'ਚੋਂ ਜਪੀ
ਇਹ ਮਜਨੂੰ, ਉਹ ਲੇਲਾ, ਉਹ ਲੇਲਾ, ਇਹ ਮਜਨੂੰ,
ਇਹ ਫਰਿਹਾਦ, ਉਹ ਸ਼ੀਰੀਂ, ਇਹ ਸ਼ੀਰੀਂ ਉਹ ਫਰਿਹਾਦ,
ਚਾਲ੍ਹੀ ਸਾਲ ਮੰਜੇ ਤੇ ਲੱਕ ਨਹੀਂ ਲਾਇਆ ।
ਇਸ਼ਕ ਦੀਆਂ ਟੀਸੀਆਂ ਤੇ ਝੂਟੇ ਲਏ ।

ਪੜ੍ਹਨਾ ਹੋਰ ਗੁੜ੍ਹਨਾ ਹੋਰ
"ਪੜ੍ਹਿਆ ਮੂਰਖ ਆਖੀਐ ਜਿਸ ਲਬ ਲੋਭ ਅਹੰਕਾਰ।"
ਇਹ ਪੂਰਾ ਪੜ੍ਹਿਆ, ਵਖਿਆਨੀ, ਕੱਥਕ, ਅਧਿਆਪਕ।
ਉਪਦੇਸ਼ ਮਿੱਠੇ ਸ਼ਬਦਾਂ ਵਿਚ।
ਇਹ ਆਮਿਲ, ਕਰਨੀ ਦਾ ਸੂਰਾ, ਪੂਰਾ ਸੇਵਕ।
ਮਾਈ ਦੇ ਲਾਲ ਚਰਨ ਝੱਸੇ ਵੱਡ ਪਰਤਾਪੀ ਦੇ,
ਮਾਣੀਆਂ ਖੁਸ਼ੀਆਂ ਰਾਜੇ ਦਲੀਪ ਦੀਆਂ,
ਅਰਦਲ ਕਮਾਈ ਸੁਲਤਾਨਾਂ ਦੇ ਸੁਲਤਾਨ ਜਗਜੀਤ ਮਾਹੀ ਦੀ।
ਮਾਤਾ ਜੀਵਨ ਕੌਰ ਤੋਂ ਜੱਸ ਦਾ ਜਾਮ ਪੀਤਾ,
ਪ੍ਰਕਾਸ਼ ਪ੍ਰਾਪਤ ਕੀਤਾ ਚੰਦ ਮਾਤਾ ਤੋਂ,
ਬੇਬੇ ਦਲੀਪ ਦੀ ਅਗਵਾਈ ਹੋਈ ਸਹਾਈ।
ਸੰਤ ਗਿਆਨ ਸਿੰਘ ਆਲ੍ਹਾ, ਵਜ਼ੀਰ ਸਿੰਘ ਮੁਹਕਮ ਮਾਲਾ,
ਗੁਰਦੇਵ ਮੰਤਰੀ, ਪੂਰਾ ਵਜੰਤਰੀ, ਆਲਿਮ, ਚਕਰਵਰਤੀ, ਫਰਿਸ਼ਤੇ ਅਰਸ਼ੀ
ਸਭ ਨਾਲ ਖੰਡ-ਖੀਰ, ਘਿਉ-ਖਿਚੜੀ।
ਸਭਸ ਦਾ ਪਿਆਰਾ, ਸਭਸ ਦਾ ਮੇਲੀ, ਮਿਤਰ, ਸੰਗੀ,
ਦਿਲ ਦੀਆਂ ਦੇਵੇ, ਦਿਲ ਦੀਆਂ ਲਵੇ।
ਭਾਵੇਂ ਆਵੇ ਆਤਮ-ਬਲੀ, ਜਾਂ ਬੀਰ ਦਇਆ, ਜਾਂ ਨਿਰਧਨ ਨਿਹਾਲ,
ਜੀਅ ਆਇਆਂ ਨੂੰ ਖਿੜੇ ਮੱਥੇ।
ਪੂਰਨ ਜੋਗੀ, ਪੂਰਨ ਤਪੱਸਵੀ, ਪੂਰਨ ਜਤੀ, ਪੂਰਨ ਸੇਵਾਦਾਰ,
ਖੁਸ਼ੀਆਂ ਲੈਂਦਾ, ਖੁਸ਼ੀਆਂ ਵੰਡਦਾ, ਖੁਸ਼ੀਆਂ ਹਢਾਂਦਾ, ਖੁਸ਼ੀਆਂ ਪੀਂਦਾ
ਮਾਰ ਗਿਆ ਉਡਾਰੀ ਅਰਸ਼ਾਂ ਵਲ, ਚੰਨ ਤਾਰਿਆਂ ਤੋਂ ਪਰੇ,
ਅਰਸ਼-ਕੁਰਸ਼ ਸਭ ਨੀਵੇਂ, ਹੇਠਾਂ
ਵਿਛੜੇ ਮਾਹੀ ਦੇ ਚਰਨਾਂ ਨਾਲ ਲਿਪਟ ਗਿਆ।
ਘੁਲ ਮਿਆ ਗਿਆ,
ਅਥਾਹ ਸਾਗਰ ਦੀਆਂ ਲਹਿਰਾਂ 'ਚ ਜਿਸਦਾ ਪਾਰ ਨ ਉਰਾਰ,
ਅੰਤ ਨ ਅੰਤ
ਬਅੰਤ ! ਬੇਅੰਤ !! ਬੇਅੰਤ !!!

*          *

ਸੰਤ ਰਤਨ ਸਿੰਘ ਦਾ ਜਨਮ ਸੰਤ ਠਾਕਰ ਸਿੰਘ ਮਾਤਾ ਜਵਾਲੀ ਦੇ ਗ੍ਰਿਹ ਸੰਨ ਈ: ੧੯੩੨, ਪਿੰਡ ਪੱਦੀ ਜਿਲਾ ਜਲੰਧਰ ਵਿਚ ਹੋਇਆ। ਆਪ ਨੇ ਸਾਰੀ ਉਮਰ ਸਤਿਗੁਰੂ ਪਰਤਾਪ ਸਿੰਘ ਜੀ ਦੇ ਚਰਨਾਂ ਵਿਚ ਲੰਗਰ ਦੀ ਸੇਵਾ ਕਰਦਿਆਂ ਗੁਜ਼ਾਰੀ। ਇਹਨਾਂ ਨੂੰ ਠਾਕੁਰ ਦਲੀਪ ਸਿੰਘ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਕਰਨ ਦਾ ਮਾਨ ਪਰਾਪਤ ਹੋਇਆ। ਇਹਨਾਂ ਨੇ ਦੇਹ ਦਾ ਓਲਾ ੧੦ ਚੇਤਰ ਸੰਮਤ ੨੦੨੮, ਸੰਨ ੧੯੭੧ ਈਸਵੀ ਦਿੱਲੀ ਵਿਚ ਕੀਤਾ। ਸੰਤਾਂ ਦਾ ਸ਼ਾਹਾਨਾ ਜਲੂਸ ਨਿਕਲਿਆ।

ਇਹਨਾਂ ਨਮਿਤ ਭੋਗ ੨੫ ਚੇਤਰ ੨੦੨੮ ਸੇਠ ਤ੍ਰਿਲੋਕ ਸਿੰਘ ਜੀ ਦੀ ਕੋਠੀ ਪੂਸਾ ਰੋਡ ਵਿਚ ਪ ਇਆ ਗਿਆ। ਸਵੇਰੇ ਆਸਾ ਦੀ ਵਾਰ ਦਾ ਕੀਰਤਨ ਹੋਇਆ। ਸਾਰਾ ਦਿਨ ਹੱਲੇ ਦੇ ਦੀਵਾਨ ਲੱਗੇ ਰਹੇ। ਜਥੇਦਾਰ ਪਰੀਤਮ ਸਿੰਘ ਜਥੇਦਾਰ ਦਰਸ਼ਨ ਸਿੰਘ, ਜਥੇਦਾਰ ਦਲੀਪ ਸਿੰਘ ਸੰਤ ਨਗਰ, ਗਿਆਨੀ ਗੁਰਬਖਸ਼ ਸਿੰਘ, ਸੰਤ ਕਰਮ ਸਿੰਘ ਬਾਲਮ, ਜਥੇਦਾਰ ਪੂਰਨ ਸਿੰਘ ਆਦਿ ਨੇ ਮਨੋਹਰ ਕੀਰਤਨ ਕੀਤਾ। ਸਤਿਗੁਰ ਜਗਜੀਤ ਸਿੰਘ ਜੀ ਦਰਸ਼ਨ ਦਿਤੇ। ਸੰਤ ਦਰਸ਼ਨ ਸਿੰਘ, ਖਜ਼ਾਨ ਸਿੰਘ ਮਨੋਹਰ ਕੀਰਤਨ ਕੀਤਾ। ਉਸ ਸਮੇਂ ਸੰਤਾਂ ਨਮਿਤ ਦੋ ਪਾਠਾਂ ਦੇ ਭੋਗ ਪਾਏ ਗਏ। ਸਾਰਾ ਦਿਨ ਗੁਰੂ ਕਾ ਲੰਗਰ ਵਰਤਦਾ ਰਹਿਆ।

ਇਹਨਾਂ ਦੇ ਪਿਤਾ ਸੰਤ ਠਾਕੁਰ ਸਿੰਘ ਜੀ ਭੀ ਪੂਰੇ ਸਾਧੂ ਸਨ। ਘਰ ਦਾ ਧੰਦਾ ਤਾਂ ਹਰੇਕ ਗ੍ਰਿਹਸਤੀ ਵਾਸਤੇ ਜ਼ਰੂਰੀ ਹੈ, ਮਗਰ ਇਹਨਾਂ ਦੇ ਪਿਆਰ ਤੇ ਸਤਿਕਾਰ ਦਾ ਸਦਕਾ ਇਹਨਾਂ ਨੂੰ ਪਿੰਡ ਦੀ ਪੰਚਾਇਤ ਦਾ ਸਰਪੰਚ ਚੁਣਿਆ ਜਾਂਦਾ ਸੀ। ਇਹ ਲਿਹਾਜ਼ ਮੁਲਾਹਜ਼ੇ ਤੇ ਉਠਕੇ ਸਦਾ ਨਿਆਂ ਵਾਲਾ ਪਾਸਾ ਫੜਦੇ। ਝੂਠੇ ਨੂੰ ਝੂਠਾ ਤੇ ਸੱਚੇ ਨੂੰ ਸੱਚਾ ਕਹਿਣਾ ਇਹਨਾਂ ਦੇ ਸੁਭਾ ਵਿਚ ਦਾਖਲ ਸੀ। ਆਮ ਤੌਰ ਤੇ ਰੁਸਿਆਂ ਭਰਾਵਾਂ ਨੂੰ ਜਫੀਆਂ ਪੁਆਕੇ ਤੋਰਦੇ। ਇਹਨਾਂ ਸਰਪੰਚੀ ਵਾਸਤੇ ਕਦੇ ਲਾਲਸਾ ਪ੍ਰਗਟ ਨਹੀਂ ਕੀਤੀ ਸੀ। ਇਹ ਬਿਨਾਂ ਮੁਕਾਬਲਾ ਸਰਪੰਚ ਚੁਣੇ ਜਾਂਦੇ। ਇਹਨਾ ਪੰਦਰਾਂ ਵਰੇ ਸਰਪੰਚੀ ਨਿਭਾਈ। ਗੁਰੂ ਘਰ ਵਿਚ ਮਾਣ ਸਤਿਕਾਰ ਸੀ ਤੇ ਸਰਕਾਰੇ ਦਰਬਾਰੇ ਵੀ ਇਜ਼ਤ।

ਮਾਤਾ ਜਵਾਲੀ ਨੇਕ ਮਾਂ ਦੀ ਜਾਈ ਸੀ। ਅੰਮ੍ਰਿਤ ਵੇਲੇ ਦਾ ਇਸ਼ਨਾਨ, ਭਜਨ ਬਾਣੀ ਦਾ ਅਮਲੀ ਪਿਆਰ। ਹਰ ਸਮੇਂ ਸਿਖਾਂ ਸਾਧਾਂ ਦੀ ਸੇਵਾ ਵਾਸਤੇ ਤਤਪਰ ਰਹਿੰਦੀ, ਘਰ ਵਿਚ ਲਡੂ ਤਿਆਰ ਰਖਦੀ, ਜਦ ਕੋਈ ਬਾਹਰੋਂ ਆਪਣਾ ਹੋਵੇ ਜਾਂ ਬੇਗਾਨਾ, ਭੁਰਭੁਰੇ ਲਡੂ ਤੇ ਗਰਮ ਗਰਮ ਦੁਧ ਨਾਲ ਸੁਆਗਤ। ਸਭ ਮਾਤਾ ਨੂੰ ਨਮਸਕਾਰਾਂ ਕਰਦੇ।

ਇਹਨਾਂ ਦੇ ਭਾਈ ਸੰਤ ਪ੍ਰੀਤਮ ਸਿੰਘ ਜੀ, ਪੂਰੀ ਹੰਸਾਂ ਦੀ ਜੋੜੀ। ਇਹਨਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਕੀਰਤਨ ਨਾਲ ਰੀਝਾਇਆ। ਵਾਰਾ ਇਹਨਾਂ ਦਾ ਪਰਧਾਨ ਸੀ। ਸੱਚੇ ਪਾਤਸ਼ਾਹ ਬਦੇਸਾਂ ਵਿਚ ਨਾਲ ਲੈ ਜਾਂਦੇ। ਇਹਨਾਂ ਦੇ ਸਬਦ ਵਿਚ ਸਵਾਦ ਸੀ। ਸੱਚੇ ਪਾਤਸ਼ਾਹ ਦਾ ਹੁਕਮ ਸੀ ਪੈਸਿਆਂ ਖਾਤਰ ਕੀਰਤਨ ਨਹੀਂ ਕਰਨਾ। ਇਹ ਗਲ ਇਹਨਾਂ ਪਲੇ ਬੰਨ੍ਹ ਲਈ ਤੇ ਸਾਰਾ ਸਮਾਂ ਸੱਚੇ ਪਾਤਸ਼ਾਹ ਦੀਆਂ ਖੁਸ਼ੀਆਂ ਪਰਾਪਤ ਕੀਤੀਆਂ।

ਇਹਨਾਂ ਦੇ ਜਥੇ ਦੇ ਸੰਤ ਦਿਆਲ ਸਿੰਘ ਲੋਹਾਰ

ਸੰਤ ਭਗਵਾਨ ਸਿੰਘ ਲੋਹਾਰ, ਸੰਤ ਬਲਵੰਤ ਸਿੰਘ ਲੋਹਾਰ
ਸੰਤ ਕਿਰਪਾਲ ਸਿੰਘ ਲੋਹਾਰ, ਸੰਤ ਅਜੀਤ ਸਿੰਘ ਪੱਦੀ ਖਾਲਸਾ
ਸੰਤ ਮੀਤ ਸਿੰਘ ਪੱਦੀ ਖਾਲਸ, ਸੰਤ ਗਿਆਨ ਸਿੰਘ ਭਧਾਣਾ
ਸੰਤ ਪੂਰਨ ਸਿੰਘ ਭਧਾਣਾ, ਸੰਤ ਸੋਹਣ ਸਿੰਘ ਭਧਾਣਾ
ਸੰਤ ਬਚਨ ਸਿੰਘ ਭਧਾਣਾ

ਜਿਹੜੇ ਭਰਾਵਾਂ ਨਾਲੋਂ ਵਧ ਪਿਆਰ ਕਰਦੇ ਤੇ ਆਦਰ ਸਤਿਕਾਰ ਵੰਡਦੇ ਸਨ।

ਇਸ ਵਾਰਤਾ ਵਿਚ ਸੰਤ ਦਿਆਲ ਸਿੰਘ ਜੀ
ਨੇ ਵਧੇਰੇ ਜਾਣਕਾਰੀ ਦਿੱਤੀ)

ਕਰਮ ਯੋਗੀ

# ਸੰਤ ਕਰਮ ਸਿੰਘ ਜੀ

ਕਰਮ ਯੋਗੀ, ਰਾਜ-ਰਿਸ਼ੀ, ਮਹਾਨ ਤਪੱਸਵੀ, ਪਰ-ਉਪਕਾਰੀ, ਕੀੜੀ ਤੋਂ ਲੈ ਕੇ ਹਾਥੀ ਤਕ ਉਸ ਰੱਬੀ ਜੋਤ ਨੂੰ ਵੇਖਣ ਵਾਲੇ, ਸੱਚ ਦੇ ਮੁਤਲਾਸ਼ੀ, ਅੱਠੇ ਪਹਿਰ ਮਸਤ, ਸਦਾ ਚੜ੍ਹਦੀਆਂ ਕਲਾਂ ਵਿਚ ਵਿਚਰਨ ਵਾਲੇ, ਉੱਚਾ ਕੱਦ, ਦਮਕਦਾ ਮੱਥਾ, ਹਸੂੰ ਹਸੂੰ ਕਰਦਾ ਚਿਹਰਾ, ਮੋਟੇ ਨੇਤਰ, ਤੋਤੇ ਦੀ ਚੁੰਝ ਵਰਗਾ ਨੱਕ, ਸਡੌਲ ਸਰੀਰ, ਚਿੱਟੇ ਬਸਤਰਾਂ ਨਾਲ ਘਿਰੇ ਸਾਧ ਮੰਡਲੀ ਵਿਚ ਇਉਂ ਸ਼ੋਭਦੇ ਜਿਵੇਂ ਰਾਜ ਹੰਸ ਮਾਨ-ਸਰੋਵਰਾ ਤੇ। ਇਹ ਸਨ ਕਰਮਾਂ ਵਾਲੀ ਦੇ ਲਡਿਕੇ ਅਤੇ ਕਰਮਾਂ ਵਾਲੇ ਦੇ ਅੱਖ ਦੇ ਤਾਰੇ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਕਮਲਾਂ ਦੇ ਭੌਰੇ, ਬਿਨਾਂ ਵਿਤਕਰਾ ਹਿੰਦੂ ਸਿਖ ਦੇ ਮਨਾਂ ਦੀਆਂ ਕਾਮਨਾਵਾਂ ਪੂਰੀਆਂ ਕਰਨ ਵਾਲੇ ਸ੍ਰੀਮਾਨ ਸੰਤ ਕਰਮ ਸਿੰਘ ਜੀ।

ਇਹਨਾਂ ਦਾ ਜਨਮ ਮਾਤਾ ਪ੍ਰਧਾਨ ਕੌਰ ਦੀ ਕੁਖੋਂ ਪਿਤਾ ਸੰਤ ਉਦਮ ਸ਼ਿੰਘ ਜੀ ਦੇ ਘਰ, ਪਿੰਡ ਹਿੰਮਤ ਪੁਰਾ, ਜ਼ਿਲਾ ਫੀਰੋਜ਼ਪੁਰ ਸੰਮਤ ੧੯੫੦ ਬਿਕ੍ਰਮੀ ਵਿਚ ਹੋਇਆ। ਬਾਲ ਕਾਲ ਵਿਚ ਹੀ ਮਨ ਨੂੰ ਬੜੇ ਪਿਆਰੇ ਲਗਦੇ ਸਨ। ਜਦ ਮਾਤਾ ਮੰਜੇ ਤੇ ਲਿਟਾ ਕੇ ਆਪ ਕੰਮ ਧੰਦਾ ਕਰਦੀ ਤਾਂ ਇਹ ਛੜੀਆਂ ਮਾਰਦੇ, ਇਕ ਅਜਬ ਲੈ ਨਾਲ ਹੂੰ, ਹੂੰ ਕਰਦੇ ਕਿ ਸਰੋਤਿਆ ਦਾ ਮਨ-ਮੋਹਿਆ ਜਾਂਦਾ। ਕੌਣ ਜਾਣਦਾ ਸੀ ਕਿ ਹਲ ਵਾਹਕਾਂ ਦਾ ਮੁੰਡਾ ਇੱਡਾ ਭਾਗਾਂ ਵਾਲਾ ਬਣੇਗਾ, ਕਿ ਇਸਦੀ ਰਸਨਾਂ ਤੇ ਸੁਰੱਸਤੀ ਆ ਬੈਠੇਗੀ ਅਤੇ ਜੋ ਇਸਦੇ ਬੱਤੀ ਦੰਦਾਂ ਵਿਚੋਂ ਨਿਕਲੇਗਾ, ਤੁਰਤ ਫੁਰਤ ਹੋ ਜਾਏਗਾ।

ਇਹਨਾਂ ਨੇ ਗੁਰਮੁਖੀ ਵਿਦਿਆ ਪਿੰਡ ਦੇ ਗਰੰਥੀ ਤੋਂ ਹੀ ਪੜ੍ਹੀ ਤੇ ਉਹ ਵੀ ਪੜ੍ਹੀ ਪੰਜ ਗਰੰਥੀ ਤੀਕ, ਫੇਰ ਬੁਲ੍ਹੈ ਸ਼ਾਹ ਵਾਂਗੂ : "ਤੈਨੂੰ ਇਕੋ ਅਲਫ ਦਰਕਾਰ" ਦੀ ਰੱਟ ਲਗਾਉਂਦੇ ਘਰ ਨੂੰ ਆ ਗਏ।

ਜਦ ਆਪ ਪੰਦਰਾਂ ਵਰ੍ਹਿਆਂ ਦੇ ਹੋਏ ਤਾਂ ਇਹਨਾਂ ਦਾ ਅਨੰਦ ਰੋੜੇ, ਭੈਣੀ ਵਿਚ ਹੋਇਆ, ਪਰ ਜਿਹੜੀਆਂ ਜੀਵ ਰੂਪੀ ਇਸਤ੍ਰੀਆਂ ਆਪ ਰਾਮ ਭਤਾਰ ਨੂੰ ਵਰਨ ਦੀਆਂ ਲਾਲਸਾ ਰਖਦੀਆਂ ਹਨ, ਉਹਨਾਂ ਨੂੰ ਇਹ ਅਨੰਦ ਭਾਉਂਦੇ ਨਹੀਂ। ਤਿੰਨ ਸਾਲ ਗੁਜ਼ਰੇ ਕਿ ਇਹਨਾਂ ਦੇ ਘਰੋਂ ਗੁਜ਼ਰ ਗਈ ਤੇ ਇਹਨਾਂ ਗ੍ਰਿਹਸਤ ਵੀ ਤਿਆਗ ਦਿਤਾ ਤੇ ਘਰ ਤੋਂ ਵੀ ਛੁਟੀ ਲੈ ਲਈ। ਇਹਨਾਂ ਨੂੰ ਸੰਤ ਨਰੈਣ ਸਿੰਘ ਜੀ ਹੁਰਾਂ ਦੀ ਸੰਗਤ ਹੋ ਗਈ। ਭਜਨ ਪੁਛ ਲਿਆ ਤੇ ਅੰਮ੍ਰਿਤ ਛੱਕ ਲਿਆ। ਬੱਸ ਰੰਗ ਚੜ੍ਹ ਗਇਆ, ਐਸੀ ਕਿਰਪਾ ਹੋਈ ਕਿ ਦਿਨੋ ਦਿਨ ਦੂਣ ਸਵਾਇਆ ਹੋ ਹੋ ਨਿਖਰਿਆ :

ਗੂੰਗਾ ਹੂਆ ਬਾਵਰਾ, ਬਹਿਰਾ ਹੂਆ ਕਾਨ ॥
ਪਾਉਂ ਤੇ ਪਿੰਗਲ ਭਇਆ, ਮਾਰਿਆ ਸਤਿਗੁਰ ਬਾਨ ॥

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਐਸੀ ਮਿਹਰ ਹੋਈ ਕਿ ਘਰ ਬਾਹਰ ਭੁਲ ਗਿਆ, ਬਾਹਰ ਖੇਤਾਂ ਵਿਚ ਡੇਰਾ ਲਾ ਲਿਆ। ਮੱਝਾਂ ਰਖ ਲਈਆਂ, ਮਰਯਾਦਾ ਰੱਖ ਲਈ। ਸੋਧ ਦੇ ਪੂਰੇ। ਬਸ ਭਜਨ ਬਾਣੀ ਤੋਂ ਬਿਨਾਂ ਕੋਈ ਵਾਸਤਾ ਨਹੀਂ। ਅੱਠੇ ਪਹਿਰ ਭਜਨ ਬਾਣੀ ਜਾਰੀ ਰਹਿਣਾ। ਅੰਮ੍ਰਿਤ ਵੇਲੇ ਦਾ ਜਾਗਣਾ, ਇਸ਼ਨਾਨ ਕਰਨਾ ਫੇਰ ਚੋਕੜਾ ਮਾਰਕੇ ਭਜਨ ਕਰਨਾ, ਆਏ ਗਏ ਨੂੰ ਪ੍ਰਸ਼ਾਦ ਛਕਾਉਣਾ, ਹਰ ਵੇਲੇ ਰੰਗ ਚੜ੍ਹਿਆ ਰਹੇ। ਇਕ ਜੁਵਾ ਅਵਸਥਾ ਦੂਜਾ ਬ੍ਰਹਮਚਰਯ ਦਾ ਪਾਲਣ ਤੀਜਾ ਭਜਨ ਬੰਦਗੀ ਦਾ ਪ੍ਰਤਾਪ, ਚਿਹਰੇ ਦਾ ਜਲਾਲ ਝਲਿਆ ਨਾ ਜਾਵੇ। ਸੰਤਾਂ ਦੀ ਇਸ ਕ੍ਰਿਆ ਨੂੰ ਵੇਖ ਕੇ ਹੋਰ ਕਈ ਸੱਜਣ ਮਿਲ ਗਏ। ਸੰਤਾਂ ਨੇ ਉਹਨਾਂ ਨੂੰ ਨਾਮ ਜਪਾਉਣਾ ਤੇ ਆਪ ਵੀ ਜਪਣਾ।

ਇਕ ਵੇਰ ਸੰਤ ਆਪਣੇ ਜੱਥੇ ਨਾਲ ਬਾਹਰ ਗਏ ਅਤੇ ਕਿਸੇ ਪਿੰਡ ਦੇ ਦੁਕਾਨਦਾਰ ਪਾਸੋਂ ਸਭ ਨੂੰ ਰੇਸ਼ਮੀ ਕਪੜੇ ਸੁਲਵਾ ਦਿਤੇ। ਕਪੜੇ ਲੈ ਕੇ ਸੰਤ ਮੁੜ ਗਏ। ਦੁਕਾਨਦਾਰ ਨੂੰ ਵੀ ਹੀਆ ਨਾ ਪਇਆ ਕਿ ਸੰਤਾਂ ਨੂੰ ਪੈਸੇ ਪੁਛੇ। ਵੈਸੇ ਆਪਣੀ ਵਹੀ ਵਿਚ ਨਾਉਂ ਲਿਖ ਲਇਆ। ਕੁਝ ਸਮੇਂ ਪਿਛੋਂ ਦੁਕਾਨਦਾਰ ਸੰਤਾਂ ਦੇ ਪਿੰਡ ਗਿਆ ਤੇ ਪੈਸਿਆਂ ਵਾਸਤੇ ਅਰਜ਼ ਕੀਤੀ। ਸੰਤਾਂ ਕਹਿਆ, "ਸ਼ਾਹ! ਸਾਡੇ ਕੋਲ ਮੱਝਾਂ ਹਨ, ਤੈਨੂੰ ਪੈਸਿਆਂ ਦਾ ਪਤਾ ਹੈ ਤੇ ਮੱਝ ਦਾ ਮੁਲ ਤੂੰ ਹੀ ਪਾ ਲੈ।" ਦੁਕਾਨਦਾਰ ਬੜਾ ਖੁਸ਼ ਹੋਇਆ। ਉਸ ਨੂੰ ਕਿਸੇ ਕਹਿ ਭਖਲਾਇਆ ਹੋਇਆ ਸੀ ਕਿ ਕਰਮ ਸਿੰਘ ਕਿਸੇ ਨੂੰ ਦੇਂਦੇ ਲੈਂਦੇ ਕੁਝ ਨਹੀਂ। ਮਗਰ ਸੰਤਾਂ ਦੀ ਇਹ ਗਲ ਸੁਣ ਉਸਦੀ ਖੁਸ਼ੀ ਦੀ ਹੱਦ ਨਾ ਰਹੀ। ਉਸ ਕੁਝ ਰੁਪਏ ਸੰਤਾਂ ਨੂੰ ਮੱਥਾ ਟੇਕ ਦਿਤੇ ਤੇ ਮੱਝ ਲੈ ਕੇ ਘਰ ਨੂੰ ਮੁੜਿਆ।

ਸਤਿਗੁਰੂ ਜੀ ਦੀ ਹਰ ਮਰਯਾਦਾ ਤੇ ਸੰਤਾਂ ਨੂੰ ਭਰੋਸਾ ਸੀ ਤੇ ਹਰ ਕਾਰਜ ਸਿੱਧੀ ਵਾਸਤੇ ਵਿਸ਼ਵਾਸ ਸੀ। ਜੇ ਵਰਨੀ ਕਰਨੀ ਹੁੰਦੀ ਤਾਂ ਸਭ ਕਪੜਿਆਂ ਨੂੰ ਪਹਿਲਾਂ ਧੁਆ ਲੈਣਾ, ਭਾਵੇਂ ਰੇਸ਼ਮੀ ਹੋਣ ਜਾਂ ਕਪਾਹੇ। ਸਵੱਛ ਪਵਿਤ੍ਰ ਹੋ ਭਜਨ ਬਾਣੀ ਵਿਚ ਲੀਨ ਹੋ ਜਾਣਾ। ਫੇਰ ਸਮਾਪਤੀ ਸਮੇਂ ਅਰਦਾਸਾ ਸੋਧਣਾ। ਜਗਿਆਸੂਆਂ ਦੇ ਕਾਰਜ ਸਿੱਧ ਹੋ ਜਾਣੇ, ਇਸੇ ਵਾਸਤੇ ਸੰਤਾਂ ਦੀ ਮਹਿਮਾ ਦਿਨੋ ਦਿਨ ਵਧਦੀ ਗਈ।

ਸ਼ਹੀਦੀ ਦੇਗਾਂ ਦੇ ਸੰਤ ਬੜੇ ਪਰੇਮੀ ਸਨ, ਪਰ ਸ਼ਹੀਦੀਆਂ ਰਗੜਨ ਵਾਲਿਆਂ ਨੂੰ ਹੁਕਮ ਸੀ ਕਿ ਦਸਮ ਪਾਤਸ਼ਾਹ ਦੀ ਬਾਣੀ ਪੜ੍ਹਨੀ :

ਬਿਦਿਹ ਸਾਕੀਯਾ ਸਾਗ਼ਰੇ ਸਬਜ਼ ਰੰਗ।
ਕਿ ਮਾ ਰਾ ਬਕਾਰ ਅਸਤ ਦਰ ਵਕਤੇ ਜੰਗ।
ਬਿਦਿਹ ਸਾਕਯਾ ਸਾਗ਼ਰੇ ਸਬਜ਼ ਰੰਗੋ ਫਿਰੰਗ
ਕਿ ਵਕਤੇ ਬਕਾਰ ਅਸਤ ਅਜ਼ ਰੋਜ਼ ਜੰਗ ।੧੭੯।੧੦।

ਬਿਦਿਹ ਸਾਕੀਯਾ ਸਾਗ਼ਰੇ ਕੋਕਨਾਰ।
ਦਰ ਵਕਤੇ ਜੰਗਸ਼ ਬਿਯਾਮਦ ਬਕਾਰ। ੯੦। ੧੦।

ਬਿਦਿਹ ਸਾਕੀਯਾ ਸਾਗ਼ਰੇ ਸਬਜ਼ ਗੂੰ।
ਕਿ ਮਾਰਾ ਬਕਾਰ ਅਸਤ ਜੰਗ ਅੰਦਰੂੰ। ੨੦।

ਲਬਾ ਲਬ ਬਕੁਨ ਦਮ ਦਦਮ ਨੋਸ਼ ਕੂੰਨ।
ਗ਼ਮੇ ਹਰ ਦੋ ਆਲਮ ਫਰਾਮੋਸ਼ ਕੂੰਨ। ੨੧। ੧੨।

ਕੁਝ ਸਮੇਂ ਪਿਛੋਂ ਸੰਤਾਂ ਆਲੇ ਦੁਆਲੇ ਦੇ ਸਿੰਘਾਂ ਨੂੰ ਨਾਲ ਲੈ ਕੇ ਦੌਰਾ ਕਰਨਾ ਸ਼ੁਰੂ ਕਰ ਦਿਤਾ। ਜਥੇ ਦ ਹਰੇਕ ਸਜਣ ਨੂੰ ਇਹ ਹਦਾਇਤ ਸੀ ਕਿ ਉਹ ਇਕਠੇ ਹੋ ਕੇ ਨਾ ਟੁਰਨ। ਭਜਨ ਬਾਣੀ ਕਰਦੇ ਜਾਣ ਤੇ ਇਕਲੇ ਇਕਲੇ ਫਾਸਲੇ ਤੇ ਟੁਰਨ। ਕੇਵਲ ਇਕ ਸਿੰਘ ਦੀ ਸੇਵਾ ਹੋਂਦੀ ਜਿਹੜਾ ਰਾਹ ਖਹਿੜਾ ਪੁਛਦਾ। ਪਰ ਜਦ ਪੜ੍ਹਾ ਤੇ ਪੁਜਦੇ ਤਾਂ ਉਹ ਸਿੰਘ ਇਸ਼ਨਾਨ ਕਰਦਾ, ਫੇਰ ਉਸਨੂੰ ਨਾਲ ਰਲਣ ਦੇਂਦੇ।

ਆਪ ਸਦਾ ਨਰ ਦੀ ਸਵਾਰੀ ਕਰਦੇ। ਘੋੜੀ ਜਾਂ ਉਠਣੀ ਦੀ ਸਵਾਰੀ ਨੂੰ ਉੱਕਾ ਹੀ ਪਸੰਦ ਨਾ ਕਰਦੇ। ਮਗਰ ਜਦ ਭੈਣੀ ਸਾਹਿਬ ਦੇ ਦਰਸ਼ਨਾਂ ਨੂੰ ਜਾਂਦੇ ਤਾਂ

ਪੈਦਲ ਜਾਂਦੇ। ਉਹਨਾਂ ਦੇ ਵਿਚਾਰ ਸਨ ਕਿ ਗੁਰਧਾਮ ਦੀ ਯਾਤਰਾ ਹਮੇਸ਼ਾਂ ਪੈਰੀਂ ਟੁਰਕੇ ਕਰਨੀ ਚਾਹੀਦੀ ਹੈ। ਓਥੇ ਜਾ ਕੇ ਪ੍ਰਸ਼ਾਦਾ ਵੀ ਨਾ ਛਕਦੇ, ਕੇਵਲ ਸ਼ਹੀਦੀਆਂ ਤੇ ਨਿਰਭਰ ਰਹਿੰਦੇ। ਓਥੇ ਜਾਕੇ ਸੇਵਾ ਜ਼ਰੂਰ ਕਰਦੇ ਅਤੇ ਦੀਵਾਨ ਵਿਚ ਖੜੋਕੇ ਪਹਿਰਾ ਦੇਂਦੇ ਤੇ ਸਾਥੀਆਂ ਤੋਂ ਵੀ ਸੇਵਾ ਕਰਵਾਉਂਦੇ।

ਸੰਤ ਹਲੀਮ ਸਨ, ਸੰਤ ਸ਼ਾਂਤੀ ਦੇ ਰੂਪ ਸਨ, ਸੰਤ ਨਿੰਮਰਤਾ ਦੇ ਪੁੰਜ ਸਨ, ਮਗਰ ਸੰਤ ਬੀਰ ਸਨ, ਜ਼ੁਲਮੀ ਦਾ ਟਾਕਰਾ ਕਰਨ ਲਈ ਵੀ ਤਿਆਰ ਬਰ ਤਿਆਰ ਰਹਿੰਦੇ ਸਨ। ਹਿੰਮਤ ਪੂਰੇ ਡੋਗਰੇ ਰਹਿੰਦੇ ਸਨ। ਬੜੇ ਹੰਕਾਰੀ, ਘੁਮੰਡੀ, ਹੈਂਕੜਬਾਜ਼ ਖਾਂ ਤੇ ਕੱਬੇ ਸਨ। ਉਹਨਾਂ ਅਗੇ ਕੋਈ ਅੜਿਆ ਨਹੀਂ ਕਿ ਉਹਨਾਂ ਢਾਇਆ ਨਹੀਂ। ਇਕ ਦਿਨ ਉਹ ਇਕ ਸਾਹਨ ਦੇ ਮਗਰ ਲਗੇ ਹੋਏ ਸਨ ਤੇ ਪਤਾ ਨਹੀਂ ਕਿੰਨੇ ਕੁ ਚਿਰ ਤੋਂ ਮਾਰ ਮਾਰ ਭਜਾ ਰਹੇ ਸਨ। ਦੇਵਨੇਤ ਉਹ ਸੰਤਾਂ ਦੇ ਲਾਗੇ ਆ ਕੇ ਡਿੱਗ ਪਿਆ ਮਗਰ ਉਹ ਡਾਗਾਂ ਵਰ੍ਹਾਈ ਜਾ ਰਹੇ ਸਨ। ਸੰਤਾਂ ਬੜੀ ਨਿੰਮਰਤਾ ਨਾਲ ਕਹਿਆ: "ਭਾਈ! ਹੁਣ ਇਹ ਬ-ਜ਼ਬਾਨ ਡਿੱਗ ਪਿਆ ਹੈ, ਇਸਤੇ ਰਹਿਮ ਕਰੋ।" ਰਹਿਮ ਦਾ ਨਾਉਂ ਸੁਣਕੇ, ਰਹਿਮ ਕਰਨਾ ਤਾਂ ਇਕ ਪਾਸੇ ਰਹਿਆ ਡੋਗਰਿਆਂ ਦਾ ਪਾਰਾ ਤੇਜ਼ੀ ਨਾਲ ਵਧਣਾ ਸ਼ੁਰੂ ਹੋ ਗਇਆ। ਸੰਤਾਂ ਫੇਰ ਕਹਿਆ: "ਭਲੇ ਲੋਕੋ! ਗਰੀਬਾਂ ਤੇ ਡਿੱਗਿਆਂ ਤੇ ਵਾਰ ਕਰਨਾ ਕਿਸੇ ਤਰ੍ਹਾਂ ਚੰਗਾ ਨਹੀਂ, ਫੇਰ ਪਸ਼ੂ ਵਿਚਾਰੇ ਦੀ ਗੱਲ ਹੀ ਕੀ ਏ, ਛੱਡ ਦਿਓ, ਪਿੱਛੇ ਹੱਟ ਜਾਓ।" ਮਗਰ ਜਿਉਂ ਜਿਉਂ ਸੰਤਾਂ ਨੇ ਬੇਨਤੀ ਕੀਤੀ, ਉਹਨਾਂ ਦੀ ਗਰਮੀ ਵਧਦੀ ਗਈ। ਪਰ ਜਦ ਉਹਨਾ ਸੰਤਾਂ ਦੀ ਤੀਜੀ ਬੇਨਤੀ ਵੀ ਅਣ-ਸੁਣੀ ਕਰ ਦਿਤੀ ਤਾਂ ਸੰਤਾਂ ਨੂੰ ਬੀਰ ਰਸ ਚੜ੍ਹ ਗਇਆ ਤੇ ਆਖਿਆ: "ਲਓ ਭਾਈ! ਖਬਰਦਾਰ ਹੋ ਜਾਓ!! ਮੈਨੂੰ ਸਤਿਗੁਰਾਂ ਨੇ ਇਸਦੀ ਮਦਦ ਵਾਸਤੇ ਹੁਕਮ ਲਾਇਆ ਹੈ ਤਿਆਰ ਹੋ ਜਾਓ।" ਸੰਤਾਂ ਦੇ ਨੇਤਰ ਲਾਲ ਹੋ ਗਏ, ਮੁਛਹਿਰੇ ਠੂਹਿਆਂ ਦੇ ਡੰਗਾਂ ਰਿਆਈਂ ਉਠ ਖਲੋਤੇ ਤੇ ਸੋਟਾ ਪਕੜਕੇ ਪੈਂਤੜਾ ਬੰਨ੍ਹਿਆਂ। ਪੈਂਤੜੇ ਤੇ ਆਉਣਾ ਹੀ ਸੀ ਕਿ ਡੋਗਰਿਆਂ ਦੇ ਪੈਰੋਂ ਹੇਠੋਂ ਧਰਤੀ ਨਿਕਲ ਗਈ। ਉਹਨਾਂ ਨੂੰ ਇਤਨਾ ਭੈ ਆਇਆ ਕਿ ਬਿਨਾਂ ਸੋਟਾ ਖਾਧਿਆਂ ਹੀ ਉੱਠ ਦੌੜੇ। ਉਹਨਾਂ ਦੇ ਨੱਠਣ ਦੀ ਡੇਰ ਸੀ ਕਿ ਸੰਤਾਂ ਨੇ ਢੱਠੇ ਦੀ ਕੰਡ ਤੇ ਹੱਥ ਫੇਰਿਆ। ਉਸਨੂੰ ਗਰਮ ਗਰਮ ਦੁਧ ਪਿਲਾਇਆ ਤੇ ਸਾਹਨ ਸਿੱਧਾ ਹੋ ਕੇ ਬਹਿ ਗਇਆ। ਇਸ ਵਾਕਿਆ ਕਾਰਨ ਸ਼ੰਤਾਂ ਦੀ ਦਲੇਰੀ ਦੀਆਂ ਧੁਮਾਂ ਪੈ ਗਈਆਂ ਅਤੇ ਲੁਚਿਆਂ ਲਫੰਗਿਆਂ ਤੇ ਚੰਗਾ ਧਮਾਂ ਬਹਿ ਗਇਆ।

ਇਕ ਵੇਰ ਸੰਤ ਜੀ ਸੰਗਤਾਂ ਨੂੰ ਨਾਮ ਬਾਣੀ ਜਪਾਉਂਦੇ ਹੋਏ ਤਾਰ ਰਹੇ ਸਨ। ਭੈਣੀ ਮਰ੍ਹਾਜ ਵਿਚ ਸਤਿਗੁਰੂ ਜੀ ਦਾ ਦੌਰਾ ਸੀ। ਸ਼ਬਦਾਂ ਦੀਆਂ ਘਨਘੋਰਾਂ ਉੱਠ ਰਹੀਆਂ ਸਨ। ਮਸਤਾਨੇ ਨਿਰਤ ਕਾਰੀ ਕਰ ਰਹੇ ਸਨ। ਸਤਿਗੁਰੂ ਜੀ ਸਿੰਘਾਸਣ ਤੇ ਬੈਠੇ ਪਾਪੀਆਂ ਦਾ ਕਿਰਪਾ ਦ੍ਰਿਸ਼ਟੀ ਨਾਲ ਉਧਾਰ ਕਰ ਰਹੇ ਸਨ। ਬੜਾ ਰੰਗ ਚੜ੍ਹਿਆ ਹੋਇਆ ਸੀ।

ਇਤਨੇ ਨੂੰ ਸੇਠ ਫੁਮਲ ਮਲ ਦੀਵਾਨ ਵਿਚ ਆਇਆ ਤੇ ਸਤਿਗੁਰਾਂ ਅਗੇ ਮੱਥਾ ਟੇਕਕੇ ਖੜੋ ਗਇਆ।

"ਕਿਉਂ ਭਈ ਕੀ ਗੱਲ ਏ ?"

"ਸੱਚੇ ਪਾਤਸ਼ਾਹ ! ਔਤਰਾ ਜਾ ਰਹਿਆ ਹਾਂ, ਤੇਰੇ ਦਰਬਾਰ ਵਿਚ ਹਾਜ਼ਰ ਹੋਇਆ ਹਾਂ। ਇਥੇ ਊਣੇ ਭਰਪੂਰ ਹੋ ਹੋ ਜਾਂਦੇ ਹਨ। ਮੇਰੇ ਗਰੀਬ ਦੀ ਝੋਲੀ ਵੀ ਖੈਰ ਪਾਓ ਤੇ ਦੁਨੀਆਂ ਨਾਲ ਰਲਾਓ।"

ਸਤਿਗੁਰੂ ਜੀ ਤਰੁਠ ਪਏ ਤੇ ਬਚਨ ਕੀਤਾ : "ਔਹ ਸੰਤ ਕਰਮ ਸਿੰਘ ਜੀ ਬੈਠੇ ਹਨ। ਅਸਾਂ ਪੁਤਰਾਂ ਦਾ ਖਜ਼ਾਨਾ ਉਹਨਾਂ ਨੂੰ ਸੌਂਪ ਦਿਤਾ ਹੈ। ਉਹਨਾਂ ਪਾਸ ਜਾਓ,।"

ਸੇਠ ਦੇ ਮੂੰਹ ਤੇ ਲਾਲੀਆਂ ਚੜ੍ਹ ਆਈਆਂ ਤੇ ਹੁਕਮ ਮੰਨ ਸੰਤਾਂ ਦੇ ਸਾਹਮੱਣੇ ਆ ਖਲੋਤਾ, ਸੰਤਾਂ ਕਹਿਆ : "ਸੇਠਾ ਪੁਤਰ ਤਾਂ ਸਤਿਗੁਰਾਂ ਨੇ ਬਖਸ਼ਣਾ ਹੈ, ਪਰ ਮੈਂ ਵੀ ਉਹਨਾਂ ਦੇ ਚਰਨਾਂ ਵਿਚ ਬੇਨਤੀ ਕਰਾਂਗਾ ਤੂੰ ਫਿਰ ਨਾ ਜਾਈਂ। ਪੁਤਰ ਹੋਣ ਤੇ ਸਤਿਗੁਰਾਂ ਦਾ ਮੇਲ ਕਰਵਾਈਂ।"

ਫੁਮਣ ਮਲ ਨੇ ਸੱਤ ਬਚਨ ਕਹਿ ਮੱਥਾ ਟੇਕ ਦਿਤਾ। ਸਤਿਗੁਰਾਂ ਮਿਹਰ ਕਰ ਦਿਤੀ। ਸਾਲ ਦੇ ਅੰਦਰ ਅੰਦਰ ਫੁਮਣ ਮਲ ਦੇ ਘਰ ਵਧਾਈਆਂ ਮਿਲਣ ਲੱਗ ਪਈਆਂ ਅਤੇ ਢੋਲ ਢਮਕੇ ਵਜਣੇ ਸ਼ੁਰੂ ਹੋ ਗਏ। ਓਸ ਸੰਤਾਂ ਦਾ ਬਚਨ ਮੰਨਕੇ ਇਕ ਬੜਾ ਮੇਲਾ ਕੀਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦਰਸ਼ਨ ਦਿਤੇ। ਸੇਠ ਨੇ ਇਕ ਘੋੜੀ ਸਤਿਗੁਰਾਂ ਦੇ ਚਰਨਾਂ ਵਿਚ ਹਾਜ਼ਰ ਕੀਤੀ। ਸੰਤਾ ਦੀ ਥਾਂ ਥਾਂ ਮਹਿਮਾਂ ਹੋਣ ਲੱਗ ਪਈ।

ਹੁਣ ਤਾਂ ਸੰਤਾਂ ਨੇ ਪੁਤਰਾਂ ਦੀ ਦੁਕਾਨ ਹੀ ਖੋਲ੍ਹ ਲਈ। ਉਹਨਾਂ ਪਾਸ ਜੇਹੜਾ ਵੀ ਪੁਤਰ ਦੀ ਆਸ ਕਰਕੇ ਗਿਆ, ਝੋਲੀਆਂ ਭਰ ਭਰ ਮੁੜਿਆ, ਸੰਤਾ ਦੀ ਹਰ ਗੱਲ ਵਿਚ ਰਾਜ਼ ਸੀ। ਉਹ ਸਤਿਗੁਰਾਂ ਦੇ ਬਚਨਾਂ ਤੇ ਅੱਖਰ ਅੱਖਰ ਤੇ ਅਮਲ ਵੇਖਣਾ ਚਾਹੁੰਦੇ ਸਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਮਾਈਆਂ ਨੂੰ ਅੰਮ੍ਰਿਤ ਛਕਾਇਆ ਤਾਂ ਬਚਨ ਕੀਤਾ : ਟੂੰਮਾਂ ਨਹੀਂ ਪਾਉਣੀਆਂ, ਸ ਦਾ ਰਹਿਣਾ। ਪਰ ਦੁਨੀਆਦਾਰ ਕਰਮਾਂ ਵਾਲੇ ਵੀ ਦੁਨੀਆਵੀ ਜਿਲ੍ਹਣ ਵਿਚੋਂ ਨਿਕਲ ਦੇ ਹਨ। ਮਗਰ ਸੰਤਾਂ ਸੰਸਾਰੀਆਂ ਨੂੰ ਇਸ ਬਿੱਜ ਤੋਂ ਛੁਟਕਾਰਾ ਪਾਉਣ ਹਿੱਤ ਹਰੇਕ ਨੂੰ ਇਹ ਕਹਿਣਾ ਕਿ ਗਹਿਣੇ ਲਾਹ ਦਿਓ। ਲੰਗਰ ਕਰਾਓ। ਅਖੰਡ ਪਾਠ ਕਰਵਾਓ, ਸ਼ਹੀਦੀਆਂ ਵਰਤਾਓ। ਇਸੇ ਵਾਸਤੇ ਉਹਨਾਂ ਦਾ ਨਾਉਂ ਹੀ "ਟੂੰਮਾਂ ਦੇ ਲੋਭੀ" ਪੈ ਗਿਆ।

ਧਿੰਗੜਾ ਦੇ ਨਾਈ ਸਿੰਘ ਦੇ ਘਰ ਪੁਤਰ ਨਹੀਂ ਸੀ। ਉਸ ਸੰਤਾਂ ਪਾਸ ਅਰਜ਼ ਕੀਤੀ ਜੀ "ਪੁਤਰ ਬਖਸ਼ੋ!" ਸੰਤਾਂ ਬਚਨ ਕੀਤਾ : "ਇਸ਼ਨਾਨ ਕਰ ਆਈਏ ਤੇ ਤੇਰੇ ਵਾਸਤੇ ਦਰਗਾਹੋਂ ਪੁਤਰ ਲੈ ਆਈਏ।" ਸਿੰਘ ਨੂੰ ਲਾਲੀਆਂ ਚੜ੍ਹ ਗਈਆਂ। ਸੰਤ ਇਸ਼ਨ ਨ ਕਰ ਮੁੜੇ ਤੇ ਬਚਨ ਕੀਤਾ : ਸਿੰਘਾ! ਲੈ ਸੌਦਾ ਕਰ ਲੈ।" ਜਿਨੇ ਅਖੰਡ ਪਾਠ ਉਤਨੇ ਪੁਤਰ! ਅਤੇ ਮਾਈ ਜਿੰਨੀਆਂ ਟੂਮਾਂ ਉਤਨੇ ਪੁਤਰ! ਸਿੰਘ ਨੇ ਕਿਹਾ : ਇਕ ਅਖੰਡ ਪਾਠ ਤੇ ਮਾਈ ਨੇ ਤਿੰਨ ਟੂਮਾਂ ਦਿਤੀਆਂ।" ਸੰਤਾਂ ਕਹਿਆ : "ਲੈ ਭਾਈ, ਤੇਰੇ ਵਾਸਤੇ ਦਰਗਾਹੋਂ ਪੰਜ ਪੁਤਰ ਲੈ ਆਏ ਹਾਂ, ਪਰ ਟੂਮਾਂ ਅਤੇ ਅਖੰਡ ਪਾਠਾਂ ਦ ਇਕੱਠੇ ਬੱਚੇ ਦੇਂਦੇ ਹਾਂ।" ਬਚਨ ਨਾਲ ਦੋ ਦੋ ਜੋੜੇ ਹੋਏ ਅਤੇ ਇਕ ਇਕੱਲਾ ਹੋਇਆ। ਘਰ ਵਾਲਿਆਂ ਨੂੰ ਲਾਲੀਆਂ ਚੜ੍ਹ ਗਈਆਂ, ਪਰ ਇਕ ਅਖੰਡ ਪਾਠ ਨਾ ਕਰਾਇਆ। ਇਕ ਪੁਤਰ ਚੜ੍ਹ ਗਿਆ, ਫੇਰ ਬੜਾ ਪਛਤਾਇਅ। ਫੇਰ ਅਰਜ਼ ਕੀਤੀ ਜੀ ਅਖੰਡ ਪਾਠ ਦੀ ਪਹੁੰਚ ਨਹੀਂ, ਘਿਉ ਦਾ ਪੀਪਾ ਹੈ। ਸੰਤਾਂ ਹੁਕਮ ਕੀਤਾ ਉਤਨੀ ਖੰਡ ਲੈ ਆ। ਦਰਗਾਹੇ ਅਖੰਡ ਪਾਠ ਹੀ ਮਨਜ਼ੂਰ ਹੋ ਜਾਵੇਗਾ।" ਖੰਡ ਘਿਓ ਅ ਗਿਆ ਸੰਤਾਂ ਰਲਾ ਕੇ ਸਭ ਨੂੰ ਵਰਤਾ ਦਿਤਾ। ਸਭਸ ਦੀਆਂ ਖੁਸ਼ੀਆਂ ਲਈਆਂ।

ਧਿੰਗੜੀ ਜ਼ਿਮੀਂਦਾਰ ਕਿਸ਼ਨ ਸਿੰਘ ਦੀ ਲੜਕੀ ਨਿਹਾਲ ਕੌਰ ਰਾਮੇ ਭਾਈ ਲਾਲ ਸਿੰਘ ਨਾਲ ਵਿਆਹੀ ਹੋਈ ਸੀ। ਪਰ ਬੱਚਾ ਨਹੀਂ ਸੀ। ਲਾਲ ਸਿੰਘ ਫੀਰੋਜ਼ਪੁਰ ਵਿਚ ਵਕਾਲਤ ਦਾ ਕੰਮ ਕਰਦਾ ਸੀ। ਚੰਗਾ ਕੰਮ ਸੀ। ਕਿਸ਼ਨ ਸਿੰਘ ਜੁਆਈ ਨੂੰ ਨਾਲ ਲਿਆਕੇ ਸੰਤਾਂ ਪਾਸ ਅਰਜ਼ ਕੀਤੀ। ਸੰਤਾਂ ਕਿਹਾ : "ਅਖੰਡ ਪਾਠ ਦਾ ਹੁਕਮ ਲੱਗਦਾ ਹੈ।" ਉਹਨਾਂ ਪਾਠ ਪਰਵਾਨ ਕਰ ਲਿਆ। ਮਿਹਰ ਹੋ ਗਈ। ਬੱਚਾ ਜਨਮ ਪਿਆ। ਇਕ ਪਾਠ ਕਰਾ ਦਿਤਾ ਤੇ ਇਕ ਬੱਚੇ ਬਦਲੇ ਬੀਬੀ ਨੇ ਟੂਮ ਲਾਹ ਦਿਤੀ। ਸੰਤਾਂ ਸ਼ਹੀਦੀ ਕਰਕੇ ਵਰਤਾ ਦਿਤੀ। ਵਕੀਲ ਸਾਹਿਬ ਦਾ ਪਰਵਾਰ ਅਜੇ ਤਕ ਵਸ ਰਸ ਰਿਹਾ ਹੈ।

ਸੰਤਾਂ ਦੇ ਭਾਈ ਬਸੰਤ ਸਿੰਘ ਦੇ ਘਰ ਕੋਈ ਪੁਤਰ ਨਹੀਂ ਸੀ। ਉਹਨਾਂ ਦੀ

ਭਰਜਾਈ ਸੰਤਾਂ ਨੂੰ ਮੱਥਾ ਟੇਕਣ ਆਈ ਤਾਂ ਭਾਈ ਖਜ਼ਾਨ ਸਿੰਘ ਪਿੰਡ ਖੋਟੇ ਨੇ ਬੀਬੀ ਦੀਆਂ ਟੂਮਾਂ ਲਾਹ ਲਈਆਂ। ਸੰਤਾਂ ਕਿਹਾ ਖਜ਼ਾਨ ਸਿੰਘ! ਭਾਈ ਬਸੰਤ ਸਿੰਘ ਨੂੰ ਪਹਿਲਾਂ ਪੁਛ ਲੈ ਕਿ ਟੂਮਾਂ ਲੈਣੀਆਂ ਹਨ ਜਾਂ ਪੁਤਰ। ਅਗੋਂ ਬਸੰਤ ਸਿੰਘ ਕਹਿਆ ਜੀ ਪੁਤਰ ਦੀ ਦਾਤ ਬਖਸ਼ੋ। ਸੰਤਾਂ ਟੂਮਾਂ ਲੰਗਰ ਵਿਚ ਪਾ ਦਿਤੀਆਂ ਤੇ ਬੀਬੀ ਦੀ ਗੋਦ ਹਰੀ ਹੋ ਗਈ। ਸ੍ਰੀ ਸਤਿਗੁਰੂ ਜੀ ਦੀ ਮਿਹਰ ਨਾਲ ਤਿੰਨ ਬੱਚੇ ਹੋਏ।

ਏਸੇ ਤਰ੍ਹਾਂ ਮੱਧੇ ਪਿੰਡ ਦੇ ਜੱਟ ਦੇ ਘਰ ਲੰਗਰ ਕਰਕੇ ਹੀ ਪੁਤਰ ਬਖਸ਼ ਦਿਤਾ।

ਧਨੌਲੇ ਨਰਾਇਣ ਸਿੰਘ ਜ਼ਿਮੀਂਦਾਰ ਸੀ। ਉਸਦੀਆਂ ਦੋ ਸ਼ਾਦੀਆਂ ਸਨ। ਪਰ ਬੱਚਾ ਕੋਈ ਨਹੀਂ ਸੀ, ਪੁਤਰ ਵਾਸਤੇ ਅਰਜ਼ ਹੋਈ। ਸੰਤਾਂ ਟੂਮਾਂ ਦੀ ਮੰਗ ਕੀਤੀ। ਛੋਟੀ ਸਿੰਘਣੀ ਨੇ ਕਿਹਾ : "ਜੀ! ਟੂਮਾਂ ਮੈਂ ਦੇਂਦੀ ਹਾਂ।" ਪਰ ਸੰਤਾਂ ਕਹਿਆ : ਵੱਡੀ ਸਿੰਘਣੀ ਤੋਂ ਟੂਮਾਂ ਲਵਾਂਗੇ। ਓਸ ਨੂੰ ਪੁਤਰ ਦੇਣਾ ਹੈ। ਦਾਨੀ ਨੇ ਕਹਿਆ : "ਜੀ! ਮੈਂ ਤਾਂ ਪੰਜਾਹ ਸਾਲ ਦੀ ਹਾਂ, ਮੇਰੇ ਪੁਤਰ ਕਿਥੇ ?" ਸੰਤਾਂ ਕਹਿਆ : "ਬੀਬੀ, ਸਤਿਗੁਰ ਦੇ ਘਰ ਉਮਰ ਦਾ ਕੋਈ ਸਵਾਲ ਨਹੀਂ। ਓਥੇ ਮਿਹਰ ਕੰਮ ਕਰਦੀ ਹੈ।" ਬੀਬੀ ਨੇ ਟੂਮਾਂ ਲਾਹ ਦਿਤੀਆਂ, ਸਾਲ ਦੇ ਅੰਦਰ ਅੰਦਰ ਪੁਤਰ ਹੋ ਗਿਆ।

ਇਕ ਵੇਰ ਸੰਤ ਵਡੀ ਮਹੌਲੀ ਖੂਹ ਤੇ ਇਸ਼ਨਾਨ ਕਰ ਰਹੇ ਸਨ ਕਿ ਨੇੜੇ ਦੇ ਪਿੰਡ ਦੇ ਘੁਮਿਆਰ ਤੇ ਘੁਮਿਆਰੀ ਆਏ ਤੇ ਅਰਜ਼ ਕੀਤੀ : "ਪੁਤਰਾਂ ਤੋਂ ਵਾਂਝੇ ਹਾਂ, ਕਿਰਪਾ ਕਰੋ, ਗਰੀਬ ਹਾਂ।" ਸੰਤਾਂ ਘੁਮਿਆਰੀ ਦੇ ਨੱਕ ਵਲ ਇਸ਼ਾਰਾ ਕਰਦਿਆਂ ਕਿਹਾ : "ਉਹ ਕੋਕਾ ਲਾਹ ਦੇਹ। ਇਸ ਖਾਤਰ ਪੁਤਰ ਹੋ ਜਾਏਗਾ।" ਕੋਕਾ ਸਵਾ ਰੁਪਏ ਦਾ ਵਿਕਿਆ, ਉਹ ਲੰਗਰ ਵਿਚ ਪਾ ਦਿਤਾ। ਸਮਾ ਪਾ ਕੇ ਪੁਤਰ ਹੋ ਗਿਆ, ਫਿਰ ਉਹ ਸਵਾ ਸੌ ਰੁਪਿਆ ਲੈ ਕੇ ਹਾਜ਼ਰ ਹੋਏ। ਸੰਤਾਂ ਕਿਹਾ : "ਹੁਣ ਅਸੀਂ ਇਹ ੧੨੫ ਨਹੀਂ ਲੈਂਦੇ। ਓਸੇ ਸਵਾ ਰੁਪਏ ਵਿਚ ਪੁਤਰ ਹੈ।" ਪਰ ਉਹ ਘੁਮਿਆਰ ਸਵਾ ਸੌ ਲੰਗਰ ਵਿਚ ਪਾਕੇ ਹੀ ਮੁੜੇ।

ਪੰਡਿਤ ਸੰਤ ਰਾਮ ਵੈਦ ਲੋਕਾਂ ਨੂੰ ਦਵਾਈਆਂ ਦੇਣ ਵਾਲਾ ਤੇ ਔਤਰਿਆਂ ਨੂੰ ਪੁਤਰ ਦੇਣ ਵਾਲਾ, ਆਪ ਖਾਲਮ-ਖਾਲੀ ਸੀ। ਕਿਸੇ ਕਿਹਾ : "ਵੈਦ ਜੀ! ਪੁਤਰ ਲਵੋ। ਪੁਤਰਾਂ ਦੇ ਵਰਤਾਵੇ ਆਏ ਹੋਏ ਹਨ।" ਵੈਦ ਜੀ ਪੁਤਰ ਵਾਸਤੇ ਹੱਥ ਬੰਨ੍ਹ ਅਰਜ਼ ਕੀਤੀ। ਹੁਕਮ ਹੋਇਆ : "ਨਤੀਆਂ ਲਾਹ ਦਿਓ।" ਨਾਲ ਦਾ ਸਿੰਘ ਨਤੀਆਂ ਲਾਹੁਣ ਲੱਗਾ ਤਾਂ ਉਹ ਕਹਿਣ ਲੱਗਾ : "ਜੀ ਨਤੀਆਂ ਦੂਹਰੀਆਂ ਹਨ।" ਤਾਂ ਸਿੰਘ ਨੇ ਕਿਹਾ : "ਪੁਤਰ ਵੀ ਦੂਹਰੇ ਹੋਣਗੇ।" ਸੰਤਾਂ ਕਿਹਾ : "ਸਿੰਘਾ ਜਿਵੇਂ ਤੂੰ ਆਖਦਾ

ਹੈ ਤਿਵੇਂ ਹੋਵੇਗਾ :

ਸਾਧੂ ਬੋਲੇ ਸਹਿਜ ਸੁਭਾ, ਸਾਧੂ ਦਾ ਬੋਲਿਆ ਬ੍ਰਿਥਾ ਨ ਜਾ ।

ਸਾਲ ਦੇ ਅੰਦਰ ਅੰਦਰ ਵਧਾਈਆਂ ਮਿਲਣ ਲੱਗ ਪਈਆਂ ।

ਭਗਤੇ ਵਿਚ ਚੈਂਚਲ ਸਿੰਘ ਨ ਈ ਤੇ ਇਕ ਹੋਰ ਖੁਲੇ ਸਿੰਘ ਦੇ ਘਰ ਪੁਤਰ ਨਹੀਂ ਸਨ । ਸੰਤਾਂ ਨੇ ਕਿਹਾ : 'ਇਸ਼ਨਾਨ ਕਰਕੇ ਭਜਨ ਪੁਛ ਲਵੋ ।' ਉਹਨਾਂ ਬਚਨ ਮੰਨ ਲਿਆ । ਭਜਨ ਪੁਛ ਲਿਆ, ਬਸ ਦੂਹਾਂ ਤੇ ਕਿਰਪਾ ਹੋ ਗਈ ।

ਭਗਤੇ ਵਿਚ ਸੁੱਚਾ ਸਿੰਘ ਸੀ, ਵਿਆਹ ਹੋਇਆਂ ੨੫ ਸਾਲ ਹੋ ਗਏ ਸਨ, ਮਗਰ ਦੁਨੀਆਂ ਨਾਲ ਸਾਂਝ ਨਾ ਪਈ, ਆਖਰ ਉਹਨਾਂ ਵੀ ਸੰਤਾਂ ਪਾਸ ਬੇਨਤੀ ਕੀਤੀ ਤੇ ਅਖੰਡ ਪਾਠ ਤੇ ਸੌਦਾ ਹੋ ਗਿਆ । ਸਾਲ ਅੰਦਰ ਪੁਤਰ ਹੋ ਗਿਆ । ਅਖੰਡ ਪਾਠ ਕਰਾਉਣ ਦਾ ਮੌਕਿਆ ਨਾ ਮਿਲਿਆ, ਪਰ ਸਤਿਗੁਰ ਨੇ ਇਕ ਹੋਰ ਪੁਤਰ ਭੇਜ ਦਿਤਾ । ਲਾਲਾਂ ਦੀ ਜੋੜੀ ਖੇਡਣ ਲੱਗ ਪਈ । ਕੁਝ ਸਮੇਂ ਪਿਛੋਂ ਸ਼ੰਤ ਆਏ ਤੇ ਸੁੱਚਾ ਸਿੰਘ ਸਿੰਘ ਕਿਹਾ : 'ਜੀ ਇਕ ਅਖੰਡ ਪਾਠ ਦਾ ਬਚਨ ਸੀ ।' "ਮੇਰਾ ਸੌਦਾ ਸੀ, ਜਿੰਨੇ ਪੁਤਰ ਉਤਨੇ ਅਖੰਡ ਪਾਠ ਚਾਹੀਦੇ ਹਨ ।" ਹੁਣ ਦੋ ਅਖੰਡ ਪਾਠ ਚਾਹੀਦੇ ਹਨ । ਸੁੱਚਾ ਸਿੰਘ ਨਾ ਮੰਨਿਆ, ਆਖਰ ਦੂਜਾ ਬੱਚਾ ਬੀਮਾਰ ਹੋ ਕੇ ਗੁਜਰ ਗਿਆ । ਤੇ ਫਿਰ ਸਤਿਗੁਰਾਂ ਪਾਸ ਚਲਿਆ ਗਿਆ, ਹੁਣ ਸੁੱਚਾ ਸਿੰਘ ਪਛਤਾਇਆ । ਮਾਈ ਬਿਸ਼ਨ ਕੌਰ ਨੂੰ ਸੰਤਾਂ ਤੇ ਭਰੋਸਾ ਸੀ । ਮਾਈ ਕਹਿਆ : "ਪੁਤ ਸੁੱਚਿਆ ! ਸੰਤਾਂ ਕੋਲੋਂ ਬਖਸਵਾ ਲੈ ।" ਮਾਈ ਦਾ ਬਚਨ ਮੰਨ ਮੁੜ ਸੰਤਾਂ ਪਾਸ ਜਾ ਹਾਜ਼ਰ ਹੋਇਆ । ਸੰਤ ਸਦਾ ਦਇਆਲ ਹੁੰਦੇ ਹਨ, ਉਹਨਾਂ ਬਖਸ਼ ਦਿਤਾ ਤੇ ਬਚਨ ਕੀਤਾ : "ਹੁਣ ਉਧਾਰ ਨਹੀਂ, ਪਹਿਲਾਂ ਅਖੰਡ ਪਾਠ ਫੇਰ ਪੁਤਰ ।' ਓਸੇ ਵੇਲੇ ਰਸਦ ਆ ਗਈ, ਅਖੰਡ ਪਾਠ ਤੋਰ ਦਿਤਾ ਗਿਆ, ਸਮਾ ਪਾ ਕੇ ਉਸ ਬੱਚੇ ਦਾ ਭਰਾ ਹਸਦਾ ਖੇਡਦਾ ਮੁੜ ਸੁੱਚਾ ਸਿੰਘ ਘਰ ਆ ਗਿਆ ।

ਇਕ ਵਾਰੀ ਸੰਤਾਂ ਦਾ ਜਥਾ ਬੁਰਜ ਨਗਰ ਗਿਆ । ਓਥੇ ਇਕ ਸਿੰਘ ਕੇਹਰ ਸਿੰਘ ਨਾਉਂ ਦਾ ਸੀ, ਕਾਰੀਗਰ ਨੇ ਮਖੌਲ ਨਾਲ ਕਿਹਾ ਕਿ ਕੂਕਿਆਂ ਦਾ ਭਜਨ ਮਸਤ ਕਰ ਦਿੰਦਾ ਹੈ, ਵੇਖੀਏ ਮੈਨੂੰ ਕਿਵੇ ਕਰਦਾ ਹੈ ?' ਸੰਤਾਂ ਕਿਹਾ, "ਭਾਈ ਸਿਖਾ ਵੇਖ ਲੈ, ਜੇ ਮਸਤ ਰਹਿਣਾ ਹੈ ਤਾਂ ਤੇਰੀ ਮਰਜ਼ੀ, ਜੇ ਦਾਨਾਂ ਰਹਿਣਾ ਹੈ ਤਾਂ ਵੀ ਤੇਰੀ ਮਰਜ਼ੀ । ਮਗਰ ਕੇਹਰ ਸਿੰਘ ਕਿਹਾ : ਮੈਨੂੰ ਬੇ-ਸੁਧੀ ਵਾਲਾ ਭਜਨ ਚਾਹੀਦਾ ਹੈ ।' ਸ਼ਹੀਦੀ ਤਿਆਰ ਸੀ, ਟਿਕੋ ਚੁਲਾ ਬਖਸ਼ਿਆ, ਬਸ :

ਸੁਧ ਕੀ ਨ ਸੁਧ ਰਹੀ, ਬੁਧ ਕੀ ਨ ਬੁਧ ਰਹੀ, ਮੱਤ ਮਹਿ ਨ ਮਤ ਹੈ ।

ਲੱਗਾ ਮਸਤਾਨਿਆਂ ਵਾਂਗ ਚੱਕਰ ਲਾਉਣ :

ਜਿਨ੍ਹਾਂ ਨੂੰ ਲੱਗੇ ਪ੍ਰੇਮ ਤਮਾਚੇ, ਘਰ ਦੇ ਕੰਮੋਂ ਗਈਆਂ ।

ਸੋ ਹਾਲ ਕੇਹਰ ਸਿੰਘ ਦਾ ਸੀ । ਘਰ ਵਿਚ ਉਹ ਕਮਾਊ ਸੀ, ਲਗੇ ਘਰ ਵਾਲੇ ਅਰਜ਼ਾਂ ਕਰਨ । ਸੰਤਾਂ ਕਿਹਾ : "ਅਖੰਡ ਪਾਠ ਕਰਾਓ" ਉਹਨਾਂ ਕਿਹਾ, 'ਜੀ ਗੁੰਜੈਸ਼ ਨਹੀਂ' 'ਚੰਗਾ ਵਰਨੀ ਕਰਾਓ' ਉਹ ਵਰਨੀਉਂ ਵੀ ਰਹਿ ਗਏ । ਸੰਤਾਂ ਕਿਹਾ : "ਇਸਦੇ ਬਦਲੇ ਇਕ ਹੋਰ ਆਦਮੀ ਦੇ ਦਿਓ ।" ਉਹ ਇਸ ਤੋਂ ਗਏ, ਤੀਰ ਵਗਿਆ ਘਾਉ ਕਰ ਗਿਆ । ਬਸ ਭਾਈ ਕੇਹਰ ਸਿੰਘ ਸਾਰੀ ਉਮਰ ਮਸਤ ਹੀ ਰਹੇ ।

ਭਦੌੜ ਭਾਈ ਲਾਲ ਸਿੰਘ ਰਹਿੰਦਾ ਸੀ, ਭਾਣੇ ਅਨੁਸਾਰ ਉਸਦਾ ਟਬਰ ਚੜ੍ਹ ਗਿਆ । ਕਿਸੇ ਮਸਖਰੇ ਕਿਹਾ : "ਸੰਤ ਬਣੇ ਫਿਰਦੇ ਨੇ ਲਾਲ ਸਿੰਘ ਨੂੰ ਵਿਆਹੁਣ ।" ਸੰਤਾਂ ਸਰਬਣ ਸਿੰਘ ਨਾਲ ਗੱਲ ਕੀਤੀ ਕਿ ਲਾਲ ਸਿੰਘ ਕੁਛ ਦੇਵੇ ਤਾਂ ਇਹਦਾ ਵਿਆਹ ਕਰ ਦੇਈਏ । ਲਾਲ ਸਿੰਘ ਕਹਿਆ : "ਮੈਂ ਤਾਂ ਅੱਗੇ ਹੀ ਸਭ ਕੁਝ ਸੰਤਾਂ ਦਾ ਸਮਝਦਾ ਹਾਂ, ਦਸਾਂ ਵੀਹਾਂ ਦਾ ਕੀ ਦੇਵਾਂ । ਮੇਰੇ ਕੋਲ ਮੱਝ ਤੇ ਢੱਗਾ ਹੈ ਜੋ ਮਰਜ਼ੀ ਹੈ ਲੈ ਲੈਣਾ ।" ਸੰਤਾਂ ਮੱਝ ਲੈ ਲਈ ਤੇ ਕਿਹਾ ਕਿ ਮੱਝ ਵਿਕਾਊ ਹੈ ਤਾਂ ਇਕ ਜ਼ਿਮੀ ਦਾਰ ਨੇ ਕਿਹਾ : "ਮੈਂ ੯੦ ਦੇਂਦਾ ਹਾਂ ।" ਲਾਲ ਸਿੰਘ ਕਿਹਾ : "੯੦ ਤਾਂ ਮੈਂ ਦੇਂਦਾ ਹਾਂ ।" ਸੰਤਾਂ ਕਿਹਾ ਭਾਈ ਦਾਨ ਕਰਕੇ ਮੁੜ ਨਹੀਂ ਵਸਤ ਲਈਦੀ, ਤੂੰ ਫਿਕਰ ਨਾ ਕਰ, ਤੇਰਾ ਮੰਗਣਾ ਕਰ ਦਿਤਾ ਹੈ । ਸੰਤਾਂ ੧੦੦ ਰੁਪਏ ਦਾ ਸੀਧਾ ਮੰਗਵਾਇਆ ਤੇ ਲਗੇ ਲੰਗਰ ਛਕਾਉਣ । ਉਹਨੀਂ ਦਿਨੀ ਘਿਉ ੧੭ ਛਟਾਂਕ ਇਕ ਰੁਪਏ ਦਾ, ਖੰਡ ਪੰਜ ਸੇਰ, ਚੌਲ ਤਿੰਨ ਰੁਪਏ ਮਣ । ਚੰਗੀ ਰਸਦ ਹੋ ਗਈ । ਬੜਾ ਲੰਗਰ ਲੱਗਾ, ਸੰਤਾਂ ਕਹਿਆ : "ਲਓ ਭਾਈ ਲ ਲ ਸਿੰਘ ਦਾ ਮੰਗਣਾ ਹੋ ਗਿਆ ਹੈ ।" ਇਕ ਮਖੌਲੀਏ ਨੇ ਕਿਹਾ : "ਲਾਲ ਸਿੰਘਾ ! ਮੰਗਣਾ ਕਿਥੇ ਹੋਇਆ ਹੈ ।" ਲਾਲ ਸਿੰਘ ਅਗੋਂ ਉੱਤਰ ਦੇਵੇ ਸੰਤ ਜਾਨਣ ।

ਸੰਤ ਤਾਂ ਲੰਗਰ ਕਰਕੇ ਚਲੇ ਗਏ, ਮਗਰੋਂ ਲੱਗੀਆਂ ਲਾਲ ਸਿੰਘ ਨੂੰ ਟਿਚਕਰਾਂ ਹੋਣ : 'ਭਾਈ ਤੇਰਾ ਮੰਗਣਾ ਕਿਥੇ ਹੋਇਆ ਹੈ ?' ਲਾਲ ਸਿੰਘ ਦਾ ਇਕੋ ਉੱਤਰ ਸੀ, ਸੰਤ ਜਾਨਣ । ਇਕ ਦਿਨ ਲਾਲ ਸਿੰਘ ਸੁਤਾ ਪਿਆ ਸੀ ਕਿ ਗੁਪਤ ਹੁਕਮ ਹੋਇਆ ਕਿ 'ਲਾਲ ਸਿੰਘਾ ! ਰੂਪੇ ਜਾ ।' ਲਾਲ ਸਿੰਘ ਸਵੇਰੇ ਉਠਿਆ ਤੇ ਜਲ ਪ੍ਰਸ਼ਾਦ ਛੱਕ ਕੇ ਰੂਪੇ ਨੂੰ ਤੁਰ ਪਇਆ । ਰਾਹ ਵਿਚ ਦੂਲੇ ਵਾਲੇ ਦਾ ਨਿੱਕਾ ਸਿੰਘ ਮਿਲ ਪਿਆ, ਉਸ ਬੜਾ ਪਰੇਮ ਕੀਤਾ । ਰਾਤ ਦੂਲੇ ਵਾਲੇ ਰਹਿ ਪਿਆ । ਮਨ ਵਿਚ ਆਇਆ ਕਿ ਰੂਪੇ ਕੀ ਜਾਣਾ ਏ, ਮਗਰ ਰਾਤੀਂ ਫਿਰ ਹੁਕਮ ਹੋਇਆ : ਭਾਈ !

ਰੂਪੇ ਜਾ ।'

ਲਾਲ ਸਿੰਘ ਰੂਪੇ ਨੂੰ ਤੁਰ ਪਿਆ ਅਗੇ ਮਾਈ ਜ਼ੈ ਕੌਰ ਦੇ ਘਰ ਸਾਧ ਸੰਗਤ ਜੁੜੀ ਪਈ ਸੀ । ਨੰਦੀ ਮਿਰਾਸੀ ਨੂੰ ਕਹਿ ਰਹੀ ਸੀ : 'ਦਾਦਾ ! ਜਾ ਭਦੌੜ ਵਾਲੇ ਲਾਲ ਸਿੰਘ ਨੂੰ ਬੁਲਾ ਲਿਆ ।' ਅਜ਼ੇ ਗੱਲਾਂ ਹੀ ਹੋ ਰਹੀਆਂ ਸਨ ਕਿ ਲਾਲ ਸਿੰਘ ਜਾ ਸਤਿ ਸ੍ਰੀ ਅਕਾਲ ਬੁਲਾਈ । ਨੰਦੀ ਕਿਹਾ : 'ਲਾਲ ਸਿੰਘਾ ! ਜੈ ਕੌਰ ਦੀ ਬੀਬੀ ਬਾਰਾਂ ਸਾਲ ਦੀ ਹੈ, ਤੈਨੂੰ ਮਨਜ਼ੂਰ ਹੈ । ਪੰਜਾਂ ਦਿਨਾਂ ਪਿਛੋਂ ਆਨੰਦ ਹੋ ਗਿਆ ਤੇ ਲਾਲ ਸਿੰਘ ਆਪਣੀ ਸਿਖਣੀ ਭਾਨ ਕੌਰ ਨੂੰ ਨਾਲ ਲੈ ਭਦੌੜ ਨੂੰ ਮੁੜਿਆ । ਕਿਸੇ ਸੰਤਾਂ ਨੂੰ ਸਾਰੀ ਗੱਲ ਜਾ ਦਸੀ ਤੇ ਕਹਿਆ ਜੀ 'ਲਾਲ ਸਿੰਘ ਦਾ ਅਨੰਦ ਤਾਂ ਹੋ ਗਿਆ ਹੈ, ਮਗਰ ਸਿਖਣੀ ਛੋਟੀ ਹੈ । ਸੰਤਾਂ ਹਸਦਿਆਂ ਕਿਹਾ : 'ਭਾਈ ! ਜਿੱਡੀ ਮੱਝ ਉਡੀ ਸਿਖਣੀ, ਜੇ ਮੱਝ ਵਡੀ ਹੁੰਦੀ ਤਾਂ ਸਿਖਣੀ ਵਡੀ ਹੁੰਦੀ ।'

ਇਕ ਵੇਰ ਦੌਰਾ ਕਰਦੇ ਕਰਦੇ ਭਦੌੜ ਆਏ । ਸੂਬਾ ਬਿਸ਼ਨ ਸਿੰਘ ਦੇ ਘਰ ਗਏ ਅਗੇ ਜੰਦਰਾ ਲੱਗਾ ਹੋਇਆ ਸੀ । ਸੰਤਾਂ ਜੰਦਰਾ ਖੋਲ੍ਹ ਲਿਆ ਤੇ ਲੰਗਰ ਹੋਣ ਲੱਗ ਪਿਆ । ਲੰਗਰ ਛੱਕ ਸਿੰਘ ਰਵਾਨਾ ਹੋਣ ਲੱਗੇ । ਇਕ ਸਿਖ ਨੇ ਕਿਹਾ ਜੀ 'ਜੰਦਰਾ ਲਾ ਦਈਏ' ਸੰਤਾਂ ਕਿਹਾ : ਭਾਈ ! ਅਸੀਂ ਜੰਦਰਾ ਖੋਲ੍ਹਣ ਆਏ ਹਾਂ, ਬਿਸ਼ਨ ਸਿੰਘ ਦੇ ਘਰ ਜੰਦਰਾ ਲਾਉਣ ਨਹੀਂ ਆਏ ।' ਬਿਸ਼ਨ ਸਿੰਘ ਮੁਕਤਸਰ ਦੇ ਮੇਲੇ ਤੇ ਗਿਆ ਹੋਇਆ ਸੀ, ਉਥੇ ਮਾਤਾ ਜੀਊਣ ਕੌਰ ਜੀ ਵੀ ਗਏ ਹੋਏ ਸਨ । ਉਹਨਾਂ ਬਚਨ ਕੀਤਾ : 'ਬਿਸ਼ਨ ਸਿਹਾਂ ਤੇਰੇ ਘਰ ਦਾ ਬੂਹਾ ਖੋਲ੍ਹ ਦਈਏ ?' ਤਾਂ ਸੰਤਾਂ ਮੁਸਕਰਾਦਿਆਂ ਕਿਹਾ : 'ਤੁਹਾਡੀਆਂ ਖੁਸ਼ੀਆਂ ।' ਮਾਤਾ ਜੀ ਓਸੇ ਵੇਲੇ ਸੰਤ ਬਖਤੌਰ ਸਿੰਘ ਦੀ ਬੀਬੀ ਜੈ ਕੌਰ ਨਾਲ ਅਰਦਾਸਾ ਕਰ ਦਿਤਾ ਤੇ ਬਿਸ਼ਨ ਸਿੰਘ ਦਾ ਬੂਹਾ ਖੁਲ੍ਹਦਾ ਭਇਆ ।

ਸਾਧ ਸੰਗਤ ਨੂੰ ਤਾਰਦਿਆਂ ਇਕ ਵੇਰ ਸੰਤ ਬਰਨਾਲੇ ਚਲੇ ਗਏ । ਇਕ ਚੰਗੀ ਤਕੜੀ ਦੁਕਾਨ ਕਪੜੇ ਦੀ ਵੇਖੀ ਤੇ ਰਵਾਂ ਰਵੀਂ ਜਥੇ ਸਮੇਤ ਦੁਕਾਨ ਅੰਦਰ ਚਲੇ ਗਏ ਤੇ ਬਚਨ ਕੀਤਾ : 'ਸੇਠ ਜੀ, ਸਭ ਸਾਧਾਂ ਨੂੰ ਰੇਸ਼ਮ ਦੇ ਕਪੜੇ ਪਾੜ ਪਾੜ ਦਈ ਜਾਓ । ਜੋ ਕਿਸੇ ਮੰਗਿਆ ਦੁਕਾਨਦਾਰ ਦਈ ਗਿਆ । ਜਦ ਸਿੰਘਾਂ ਨੇ ਕਪੜਾ ਲੈ ਲਿਆ ਤਾਂ ਸੰਤਾਂ ਕਿਹਾ : 'ਲੈ ਭਾਈ ਸੇਠਾ ਪੈਸੇ ਫੇਰ ਦਿਆਂਗੇ ।' ਇਹ ਕਹਿਕੇ ਸੰਤ ਚਲਦੇ ਬਣੇ ਤੇ ਬਜ਼ਾਜ਼ ਵੀ ਮੂੰਹ ਵੇਖਦਾ ਰਹਿਆ । ਕੁਝ ਸਮੇਂ ਪਿਛੋਂ ਉਹ ਹਿੰਮਤ ਪੂਰੇ ਗਿਆ ਤੇ ਬਸੰਤ ਸਿੰਘ ਨੂੰ ਪੁਛਿਆ : ਭਾਈ ਬਸੰਤ ਸਿੰਘ ਨੇ ਕਹਿਆ, 'ਭਾਈ ਤੂੰ ਜਾਣ ਤੇ ਤੇਰੇ ਸੰਤ, ਮੈਨੂੰ ਕੋਈ ਖਬਰ ਨਹੀਂ । ਉਹ ਬਜ਼ਾਜ਼ ਵਾਪਸ ਮੁੜ

ਗਿਅ । ਮੁੜ ਜਦ ਸੰਤ ਪਿੰਡ ਆਏ ਅਤੇ ਬਜ਼ਾਜ਼ ਨੂੰ ਪਤਾ ਲੱਗਾ ਕਿ ਸੰਤ ਪਿੰਡ ਹਨ, ਤਾ ਉਹ ਸੰਤਾਂ ਪਾਸ ਆਇਆ। ਸੰਤਾਂ ਕਹਿਆ : ਲੈ ਭਾਈ ਸੇਠਾ ! ਔਹ ਮੱਝਾਂ ਖੜੀਆਂ ਹਨ। ਤੈਨੂੰ ਪਤਾ ਹੈ ਕਿ ਮਾਲ ਕਿੰਨੇ ਦਾ ਸੀ ਤੇ ਮੱਝ ਦਾ ਮੁਲ ਵੀ ਤੂੰ ਆਪ ਹੀ ਪਾ ਲੈ।' ਹੁਣ ਸੇਠ ਕੀ ਆਖੇ ਜੋ ਉਸ ਨੂੰ ਅਕਾਲ ਪੁਰਖ ਨੇ ਜਣਾਇਆ ਉਸ ਮੱਥਾ ਟੇਕਿਆ ਤੇ ਮੱਝ ਘਰ ਲੈ ਆਇਆ।

ਬਸੰਤ ਸਿੰਘ ਬੜਾ ਔਖਾ ਸੀ, 'ਆਖੇ ਐਵੇਂ ਵਿਹਲੜਾ ਨੂੰ ਰੇਸ਼ਮਾਂ ਪੁਆਂਦੇ ਹਨ, ਪੈਸੇ ਲੋਕ ਸਾਨੂੰ ਪੁਛਦੇ ਹਨ।' ਸੰਤਾਂ ਬੜੀ ਹਲੀਮੀ ਨਾਲ ਉੱਤਰ ਦਿਤਾ : 'ਬਸੰਤ ਸਿੰਘ ! ਤੂੰ ਘਾਬਰਿਆ ਨਾ ਕਰ ਇਹ ਲੋਕ ਬੜੇ ਸੂਮ ਹਨ। ਅਸੀਂ ਇਹਨਾਂ ਦਾ ਭਲਾ ਕਰਦੇ ਹਾਂ। ਦਰਗਾਹ ਵਿਚ ਸਾਨੂੰ ਜਫੀਆਂ ਪਾ ਪਾ ਮਿਲਣਗੇ।'

ਇਕ ਸਾਲ ਬੜੀ ਔੜ ਲੱਗੀ। ਛੱਪੜਾਂ ਦੇ ਪਾਣੀ ਵੀ ਸੁਕ ਗਏ। ਸੰਤ ਰੋੜੇ ਪਿੰਡ ਚਰਨ ਪਾਣ ਗਏ। ਦੁਕਾਨਦਾਰਾਂ ਤੋਂ ਜਿੰਨਾਂ ਗੁੜ ਮਿਲਿਆ ਲੈ ਕੇ ਕੜਾਹਿਆਂ ਵਿਚ ਸ਼ਰਬਤ ਬਣਵਾ ਦਿਤਾ। ਜੇਹੜਾ ਹਾਲੀ ਆਇਆ, ਉਹਨਾਂ ਹਾਲੀਆਂ ਨੂੰ ਉਹਨਾਂ ਦੇ ਢੱਗਿਆਂ ਨੂੰ ਛਕਾ ਸਭ ਦੀਆਂ ਖਸ਼ੀਆਂ ਲਈਆਂ, ਮਗਰ ਦੁਕਾਨਦਾਰਾਂ ਨੂੰ ਕੁਝ ਨਾ ਦਿਤਾ। ਸੰਤ ਰਮਤੇ ਬਣੇ। ਪੈਸੇ ਲੈਣ ਵਾਲਿਆਂ ਜੋ ਮੂੰਹ ਆਇਆ ਕਹਿਆ। ਕੁਛ ਸਮਾਂ ਗੁਜ਼ਾਰ ਕੇ ਫੇਰ ਰੋੜੀ ਚਰਨ ਪਾਏ ਅਤੇ ਜਗਾ ਸਿੰਘ ਨੂੰ ਕਹਿਆ : ਭਾਈ ਅਸਾਂ ਇਥੇ ਅਖੰਡ ਪਾਠ ਕਰਨਾ ਹੈ, ਅਗੋਂ ਜਗਾ ਸਿੰਘ ਉੱਤਰ ਦਿਤਾ : ਮਹਾਰਾਜ ! ਅਵਲ ਤਾਂ ਅਖੰਡ ਪਾਠ ਇਥੇ ਕਰੋ ਨਾ, ਜੇ ਕਰਨਾ ਹੀ ਹੈ, ਤਾਂ ਪੈਸੇ ਪਹਿਲਾਂ ਦਿਓ।' ਸੰਤਾਂ ਉੱਚੀ ਕੜਕੇ ਕਹਿਆ : "ਪਿੰਡ ਵਿਚ ਹੋਕਾ ਦੁਆਦੇ ਹਾਂ ਕਿ ਕੋਈ ਸਾਨੂੰ ਰਸਦ ਨਾ ਦੇਵੇ। ਅਸੀਂ ਅੱਠਾਂ ਦਿਨਾਂ ਤਕ ਇਥੇ ਹੀ ਅਖੰਡ ਪਾਠ ਕਰਾਂਗੇ।" ਸੰਤਾਂ ਨੂੰ ਸਭ ਪਤਾ ਹੁੰਦਾ ਹੈ। ਆਪ ਘਿਉ ਪੁਛਦੇ ਪੁਛਾਂਦੇ ਓਸੇ ਘਰ ਚਲੇ ਗਏ, ਜ਼ਿਹੜੇ ਸੰਤਾਂ ਨੂੰ ਗਾਲ੍ਹਾਂ ਕਢਦੇ ਸਨ। ਉਹਨਾਂ ਦੇ ਡੇਰੇ ਤੇ ਸੰਤਾਂ ਦੇ ਚਰਨ ਪਾਉਣ ਦੀ ਡੇਰ ਸੀ, ਉਹ ਕੁਝ ਬੋਲ ਨਾ ਸਕਿਆ, ਗਾਲ੍ਹਾਂ ਕਢਣੀਆਂ ਤਾਂ ਇਕ ਪਾਸੇ ਰਹਿਆ, ਮੂੰਹ ਤੇ ਮੋਹਰ ਲੱਗ ਗਈ। ਸੰਤਾਂ ਜਿਨਾਂ ਘਿਓ ਮੰਗਿਆ ਦੇ ਦਿਤਾ। ਸੰਤਾਂ ਪਾਠ ਕਰਾ ਦਿਤਾ ਅਤੇ ਅਗਲੇ ਪਿੰਡ ਨੂੰ ਤਾਰਨ ਤੁਰ ਪਏ। ਜਦ ਪਤਾ ਲੱਗਾ ਤਾਂ ਜਗਾ ਸਿੰਘ ਮਗਰ ਦੌੜਿਆ ਪਰ ਜ਼ਦ ਕੋਲ ਗਿਆ ਤਾਂ ਮੁੜ ਮੂੰਹ ਨੂੰ ਜੰਦਰਾ ਲੱਗ ਗਿਆ। ਮੁੜਨ ਲੱਗਾ ਤਾਂ ਸਤਾਂ ਬਚਨ ਕੀਤਾ : 'ਭਾਈ ਜੇ ਤੇਰੇ ਪੈਸੇ ਹੋਏ ਤਾਂ ਤੈਨੂੰ ਮਿਲ ਜਾਣਗੇ।' ਵਿਚਾਰਾ ਚੁਪ ਚੁਪੀਤਾ ਮੁੜ ਆਇਆ।

ਇਕ ਦਿਨ ਸੰਤਾਂ ਦਾ ਲੰਗਰ ਵਡੀ ਖੁਡੀ ਸੀ। ਕੌਲਾ ਸਿੰਘ ਅਰਜ਼ ਕੀਤੀ

ਜੀ ਮੈਨੂੰ ਆਗਿਆ ਦਿਓ ਮੈਂ ਪਿੰਡੋਂ ਹੋ ਆਵਾਂ। ਸੰਤਾਂ ਸਹਿਜੇ ਹੀ ਬਚਨ ਕੀਤਾ: "ਕੇਲਾ ਸਿੰਘ ਤੂੰ ਕਿਦਾਂ ਕਰਜ਼ਾਈ ਹੈਂ ? ਜਾ ਭਜਨ ਕਰ ਤੇ ਸੇਵਾ ਸਾਂਭ।" ਬਸ ਓਸੇ ਦਿਨ ਤੋਂ ਕੇਲਾ ਸਿੰਘ ਦਾ ਹਿਸਾਬ ਨਿਬੜ ਗਿਆ। ਮੁੜ ਕਿਸੇ ਨਹੀਂ ਪੁਛਿਆ।

ਇਕ ਵੇਰ ਸੰਤ ਜੀ ਮਧੇ ਪਿੰਡ ਨੂੰ ਭਾਗ ਲਾ ਰਹੇ ਸਨ। ਬਾਬੂ ਸਿੰਘ ਦੇ ਘਰ ਲੰਗਰ ਸੀ। ਓਥੇ ਧੂੜ ਕੋਟ ਦਾ ਹਕੀਮ ਆ ਗਿਆ। ਬਾਬੂ ਸਿੰਘ ਦਾ ਮੁੰਡਾ ਬੜਾ ਲਾਚਾਰ ਸੀ। ਉਸਦੀ ਇੰਦਰੀ ਪੱਕੀ ਹੋਈ ਸੀ। ਡਾਕਟਰਾਂ ਕਿਹਾ: 'ਇੰਦਰੀ ਕਟਵਾ ਦਿਓ, ਨਹੀਂ ਤਾਂ ਸਾਰੇ ਸਰੀਰ ਨੂੰ ਜ਼ਹਿਰ ਚੜ੍ਹ ਜਾਵੇਗਾ।' ਸੰਤਾਂ ਬਚਨ ਕੀਤਾ: ਬਾਬੂ ਸਿੰਘ ਤੇਰਾ ਮੁੰਡਾ ਰਾਜ਼ੀ ਬਾਜ਼ੀ ਹੈ, ਤੂੰ ਐਵੇਂ ਡਾਕਟਰਾਂ ਕੋਲ ਭੱਜਾ ਫਿਰਦਾ ਹੈਂ ?

ਸਾਧੂ ਬੋਲੇ ਸਹਿਜ ਸੁਭਾ, ਸਾਧੂ ਕਾ ਬੋਲਿਆ ਬ੍ਰਿਥਾ ਨਾ ਜਾ।

ਅੰਮ੍ਰਿਤ ਵੇਲੇ ਵਰਨੀ ਹੋ ਗਈ। ਕਾਦਰ ਦੀ ਕੁਦਰਤ, ਮੁੰਡਾ ਵਰਨੀ ਵਿਚ ਹੀ ਰਾਜ਼ੀ ਹੋ ਗਿਆ, ਚੀਸਾਂ ਪੈਣੀਆਂ ਬੰਦ ਹੋ ਗਈਆਂ। ਮੁੰਡਾ ਨੌਂ ਬਰਨੌਂ ਸੀ।

ਦੁਆਬੇ ਵਿਚ ਗੁੜੀ ਪਿੰਡ ਹੈ, ਇਕ ਮਾਈ ਨੇ ਅਰਜ਼ ਕੀਤੀ, "ਸੰਤ ਜੀ! ਮੇਰੀ ਭਤੀਜੀ ਬੀਮਾਰ ਹੈ॥" ਸੰਤਾਂ ਕਿਹਾ, 'ਸੰਤ ਕੌਰੇ ਤੇਰੀ ਬੀਰੀ ਨੂੰ ਇਥੇ ਹੀ ਰਾਜ਼ੀ ਕਰ ਦੇਂਦੇ ਹਾਂ।' ਮਗਰ ਮਾਈ ਸੰਤਾਂ ਨੂੰ ਨਾਲ ਲੈ ਗਈ, ਅੰਮ੍ਰਿਤ ਵੇਲੇ ਸੰਤ ਕੇਲਾ ਸਿੰਘ ਨੂੰ ਕਿਹਾ, 'ਬੀਬੀ ਨੂੰ ਦੇਗ ਛਕਾਓ, ਮਗਰ ਉਹ ਦੇਗ ਨ ਲ ਰਾਜ਼ੀ ਨਾ ਹੋਈ। ਸੰਤਾਂ ਕਿਹਾ, 'ਬੀਬੀ ਦੀ ਟੂਮ ਵੇਚ ਕੇ ਲੰਗਰ ਕਰੋ, ਫੇਰ ਫਾਇਦਾ ਹੋਵੇਗਾ।' ਅਗਲੇ ਦਿਨ ਹੀ ਟੂਮ ਵੇਚਕੇ ਲੰਗਰ ਕੀਤਾ, ਬੀਬੀ ਦਾਨੀ ਬਨੀ ਬੈਠੀ ਸੀ।

ਇਕ ਵੇਰ ਪਰਮ ਹੰਸ ਸਾਧੂਆਂ ਵਿਚ ਗੱਲ ਚਲੀ ਕਿ ਨਾਮਧਾਰੀਆਂ ਵਿਚ ਇਕ ਕਰਮ ਸਿੰਘ ਜੀ ਹਨ, ਉਹਨਾਂ ਦੇ ਭੰਡਾਰੇ ਵਿਚ ਤੋਟ ਨਹੀਂ ਆਉਂਦੀ। ਇਕ ਪਰਮ ਹੰਸ ਨੇ ਕਿਹਾ ਮੈਂ ਜਾ ਕ ਪਰਤਾਂਦਾ ਹਾਂ। ਸੰਤਾਂ ਦਾ ਭਾਈ ਕੇ ਭਗਤੇ ਡੇਰਾ ਸੀ। ਕਈ ਗੱਲਾਂ ਬਾਤਾਂ ਪਿਛੋਂ, ਪਰਮ ਹੰਸ ਨੇ ਢਿੱਡ ਦੀ ਗੱਲ ਦਸੀ। ਸੰਤਾਂ ਕਿਹਾ, ਇਹ ਸਤਿਗੁਰੂ ਜੀ ਦੀ ਮਿਹਰ ਹੈ, ਮੈਂ ਕੌਣ ਵਿਚਾਰਾ ਹਾਂ। ਪਰਮ ਹੰਸ ਕਿਹਾ ਜੀ, ਲੰਗਰ ਤੁਸੀਂ ਕਰੋ, ਵਰਤਾਵਾਂਗਾ ਮੈਂ। ਸੰਤਾਂ ਮੁੜ ਕਿਹਾ, 'ਭੰਡਾਰਾ ਤਾਂ ਸਤਿਗੁਰਾਂ ਦਾ ਹੈ, ਵਰਤਾਵੇ ਚਾਹੇ ਕੋਈ।'

ਅਗਲੇ ਦਿਨ ਬਾਹਰ ਢਾਬ ਤੇ ਤਖਤ ਪੋਸ਼ ਤੇ ਕੜਾਹ ਰਖ ਦਿਤਾ ਗਿਆ ਅਤੇ ਉਸ ਵਿਕ ਖੰਡ ਘਿਉ ਰਲਾ ਕੇ ਪਾ ਦਿਤੀ। ਪਰਮ ਹੰਸ ਨੂੰ ਭੰਡਾਰੀ ਲਾ ਦਿਤਾ, ਕੜਾਹੇ ਨੂੰ ਕੱਜ ਕੇ ਅਰਦਾਸ਼ਾ ਸੋਧ ਵਰਤਾਉਣਾ ਸ਼ੁਰੂ ਕਰ ਦਿਤਾ। ਸੰਤਾਂ ਕਿਹਾ, 'ਸੰਤ ਜੀ ਪਰਦੇ ਹੇਠੋਂ ਕੱਢ ਕੱਢ ਵਰਤਾਈ ਜਾਓ। ਇਕੋ ਜੇਹਾ ਵਰਤਾਰਾ ਦਿਓ। ਪਰ

ਇਕ ਸ਼ਰਤ ਏ ਜਿਨ੍ਹਾਂ ਚਿਰ ਲੰਗਰ ਵਰਤ ਨਾ ਜਾਏ, ਉਠਣਾ ਨਹੀਂ।' ਪਰਮ ਹੰਸ ਮੰਨ ਗਿਆ। ਪਰਮ ਹੰਸ ਲੱਗਾ ਵਰਤਾਉਣ, ਅੰਮ੍ਰਿਤ ਵੇਲੇ ਤੋਂ ਲੈ ਕੇ ਬਾਰਾਂ ਵਜੇ ਤਕ ਵਰਤਾਉਂਦਾ ਗਿਆ। ਪਰਮ ਹੰਸ ਜੀ ਲੱਗੇ ਉਬਾਸੀਆਂ ਲੈਣ। ਜ਼ਰਾ ਪੜਦਾ ਚੱਕ ਕੇ ਵੇਖਿਆ ਤਾਂ ਗੋਹੜੇ ਵਿਚੋਂ ਪੂਣੀ ਸਮਾਨ ਸੀ। ਘਬਰਾ ਗਿਆ ਕਿ ਨਾ ਭੰਡਾਰਾ ਮੁਕੇ ਨਾ ਜਾਨ ਛੁਟੇ। ਚਾਰ ਵਜੇ ਦੇ ਕਰੀਬ ਪਰਮ ਹੰਸ ਘਬਰਾ ਗਿਆ। ਜਦ ਘਿਉ ਖੰਡ ਮੁਕਦਾ ਨਾ ਵੇਖਿਆ ਤਾਂ ਕੰਢਿਆਂ ਤੋਂ ਫੜਕੇ ਟੋਭੇ ਵਿਚ ਉਲਟਾ ਦਿਤਾ ਤੇ ਸੰਤਾਂ ਦੇ ਚਰਨਾਂ ਤੇ ਢਹਿ ਪਿਆ ਤੇ ਬਚਨ ਕੀਤਾ: ਆਪ ਧੰਨ ਹੋ। ਆਪ ਦਾ ਗੁਰੂ ਵੀ ਧੰਨ ਹੈ।' ਸੰਤਾਂ ਕਿਹਾ: 'ਪਰਮ ਹੰਸਾ! ਤੂੰ ਬਚਨ ਤੋਂ ਹਾਰ ਗਿਆ ਹੈਂ।' ਪਰਮ ਹਸ ਨੇ ਉਤਰ ਦਿਤਾ: ਜੀ ਇਹ ਤਾਂ ਮੈਂ ਇਸ ਵਾਸਤੇ ਕੀਤਾ ਹੈ ਕਿ ਆਪ ਦੇ ਭੰਡਾਰੇ ਤੋਂ ਜਲ ਦੇ ਜੀਵ ਵੀ ਵਾਂਜੇ ਨਾ ਰਹਿਣ, ਇਸ ਵਾਸਤੇ ਮੈਂ ਢਾਬ ਵਿਚ ਪਾ ਦਿਤਾ ਹੈ।' ਸੰਤ ਵੀ ਖੁਸ਼ ਹੋ ਗਏ ਤੇ ਪਰਮ ਹੰਸ ਵੀ ਸੰਤਾਂ ਦੀ ਮਹਿਮਾ ਕਰਦਾ ਚਲਦਾ ਬਣਿਆ।

ਸੰਗਤਾਂ ਨੂੰ ਤਾਰਦੇ ਸੰਤ ਮਹੌਲੀ ਆ ਗਏ। ਅਗੇ ਭਾਈ ਦਾਨ ਸਿੰਘ ਤੇ ਧੰਨ ਕੌਰ ਆ ਅਰਜ਼ ਕੀਤੀ: ਜੀ ਲੰਗਰ ਕਰੋ। ਸੰਤਾਂ ਕਿਹਾ: ਤੁਸੀਂ ਮੁੰਡੇ ਦੀ ਛੱਟੀ ਕਰੋ, ਜਿਤਨਾ ਚੜ੍ਹਾਵਾ ਹੋਵੇਗਾ, ਉਸਦਾ ਲੰਗਰ ਕਰਾਂਗੇ। ਫੇਰ ਓਸੇ ਤਰ੍ਹਾਂ ਹੋਇਆ, ਸੰਗਤਾਂ ਵਿਚ ਖੂਬ ਕੜਾਹ ਪ੍ਰਸ਼ਾਦ ਦੇ ਗਫੇ ਵਰਤਾਏ। ਇਥੋਂ ਤਕ ਕਿ ਖੰਡ ਘਿਉ ਰਲਾ ਟਲਾ ਸੰਗਤਾਂ ਨੂੰ ਛਕਾਇਆ। ਸਾਰਾ ਦਿਨ ਵਰਤਦਾ ਰਿਹਾ। ਕੜਾਹੇ ਮੁਕਣ ਵਿਚ ਨਾ ਆਏ। ਇਕ ਦਿਨ ਸੰਤਾਂ ਖੂਹ ਵਿਚ ਖੰਡ ਦੀਆਂ ਬੋਰੀਆਂ ਸਿਟਚਾ ਦਿਤੀਆਂ ਤੇ ਖੇਲਾਂ ਸ਼ਰਬਤਾਂ ਨਾਲ ਭਰ ਦਿਤੀਆਂ, ਬਸ ਪਸ਼ੂਆਂ ਰੱਜ ਰੱਜ ਲੇੜ ਮਾਰਿਆ। ਦੋ ਬਲਦ ਆਫਰ ਗਏ, ਸੰਤਾਂ ਕਿਹਾ: ਬੰਦ ਕਰੋ, ਕਿਤੇ ਪੁੰਨ ਦੇ ਥਾਏਂ ਪਾਪ ਨਾ ਲਗੇ।

ਇਕ ਵੇਰ ਸੰਤ ਜੀ ਵਡ-ਤੀਰਥ ਗਏ ਤੇ ਖਿਆਲ ਆਇਆ ਕਿ ਸੇਵਾ ਕਰੀਏ। ਓਥੇ ਦੂਜੇ ਭੇਖਾਂ ਵਾਲੇ ਵੀ ਸਰੋਵਰ ਦੀ ਸੇਵਾ ਕਰ ਰਹੇ ਸਨ। ਸੰਤਾਂ ਬਚਨ ਕੀਤਾ: 'ਇਕ ਪਾਸਾ ਸਾਨੂੰ ਦੇ ਦਿਓ।' ਸੰਤਾਂ ਨੇ ਪੱਛਮ ਪਹਾੜ ਦਾ ਪਾਸਾ ਮਲ ਲਿਆ। ਪੂਰਬ ਦੱਖਣ ਦਾ ਦੂਜੇ ਭੇਖਾਂ ਵਾਲਿਆਂ ਬਣਵਾਇਆ, ਇਸੇ ਸਰੋਵਰ ਵਾਸਤੇ ਲਿਖਿਆ ਹੈ:

ਰਾਮ ਸਰ ਕਾ ਕਰ ਇਸ਼ਨਾਨਾ। ਬਡ-ਤੀਰਥ ਦਾ ਧਰੋ ਧਿਆਨਾ।

ਸੰਤਾਂ ਨੇ ਗੁਰਦੁਆਰੇ ਦੀ ਵੀ ਸੇਵਾ ਕਰਵਾਈ, ਓਥੋਂ ਆ ਕੇ ਸੰਤਾਂ ਪੰਜ-ਕੋਸੀ ਦੇ ਸਟੇਸ਼ਨ ਤੇ ਟੂਲੀ ਮਲ ਦੇ ਘਰ ਲੰਗਰ ਕੀਤਾ। ਓਸ ਮਹਾਜਨ ਨੇ ਸੰਤ ਸੇਵਾ ਸਿੰਘ

ਦੇ ਮਸਤਾਨੇ ਬਸਤਰ ਵੇਖਕੇ ਸੁਚੇ ਪੁਸ਼ਾਕੇ ਭੇਟਾ ਕੀਤੇ ।

ਦੇਸ਼ ਦੇਸ਼ਾਂਤਰਾਂ ਨੂੰ ਤਾਰਦੇ ਸੰਤ ਜੀ ਹਿੰਮਤ ਪੁਰ ਆ ਗਏ ਅਤੇ ਲਾਂਗਰੀ ਨੂੰ ਹੁਕਮ ਕੀਤਾ ਕਿ ਖੰਡ ਘਿਉ ਦਾ ਲੰਗਰ ਕਰੋ । ਸਤਿਗੁਰਾਂ ਦੀ ਕਿਰਪਾ ਅਤੇ ਸੰਤਾਂ ਦੇ ਤੱਪ ਕਰਕੇ ਇਕ ਸਾਲ ਭਰ ਘਿਉ ਖੰਡ ਦਾ ਲੰਗਰ ਚਲਦਾ ਰਿਹਾ । ਲੰਗਰ ਤੇ ੩੨ ਹਜ਼ਾਰ ਖਰਚ ਆਇਆ । ਸੰਤ ਲੰਗਰ ਕਰਕੇ ਚਲਦੇ ਬਣੇ ਅਤੇ ਲੈਣੇਦਾਰਾਂ ਨੂੰ ਇਕਰਾਰ ਕਰ ਆਏ । ਜਦ ਦੇਣ ਦਾ ਇਕਰਾਰ ਆਇਆ ਤਾਂ ਸੰਤ ਰਟਨ ਕਰਦੇ ਮੁੜ ਹਿੰਮਤ ਪੁਰੇ ਆ ਗਏ । ਪਰ :

ਪਲੇ ਮੂਲ ਨਾ ਬੰਨ੍ਹਦੇ, ਪੰਛੀ ਤੇ ਦਰਵੇਸ਼ ।

ਸੰਤਾਂ ਦੇ ਪਲੇ ਕੁਝ ਵੀ ਨਹੀਂ ਸੀ ਤੇ ਹੈ ਵੀ ਸਭ ਕੁਝ ਸੀ । ਇਕਰਾਰ ਵਾਲੇ ਦਿਨ ਇਕ ਮਸਤਾਨਾ ਆ ਗਿਆ । ਉਸ ਚਾਦਰ ਦੀ ਮਗਰੋਲੀ ਮਾਰੀ ਹੋਈ ਸੀ । ਮਗਰੀ ਸੰਤਾਂ ਅਗੇ ਰਖਕੇ ਆਖਣ ਲੱਗਾ : 'ਲਓ ਸੰਤ ਜੀ ! ਜਿਨ੍ਹਾਂ ਦਾ ਪੈਸਾ ਦੇਣਾ ਏ, ਉਹ ਦੇ ਦਿਓ ।' ਮੈਨੂੰ ਦਰਗਾਹੀ ਹੁਕਮ ਹੋਇਆ ਹੈ ਕਿ ਇਹ ਮਾਇਆ ਸੰਤਾਂ ਨੂੰ ਪਹੁੰਚਾ ਦਿਓ, ਕਲ ਵਾਇਦਾ ਹੈ । ਸੰਤਾ ਨੂੰ ਵੀ ਮਸਤੀ ਆ ਗਈ । ਬਚਨ ਕੀਤਾ : 'ਮਸਤਾਨਿਆਂ (ਕਿਸ਼ਨ ਸਿੰਘ) ਇਸ ਨੂੰ ਧਰਤੀ ਵਿਚ ਬੀਜ ਦੇ ।' ਕਿਸ਼ਨ ਸਿੰਘ ਨੇ ਬਚਨ ਮੰਨ ਕੇ ਮਿਟੀ 'ਚ ਰਲਾ ਦਿਤਾ । ਅਗਲੀ ਸਵੇਰ ਨੂੰ ਲੈਣੇਦਾਰ ਆ ਬੂਹੇ ਖਲੋਤੇ । ਤਮਾਸ਼ਬੀਨ ਵੀ ਇਕੱਠੇ ਹੋ ਗਏ : 'ਵੇਖੀਏ ਵੱਡਾ ਸੰਤ ! ਲੋਕਾਂ ਨੂੰ ਘਿਉ ਖੰਡ ਰਲਾ ਰਲਾ ਖਵਾਂਦਾ ਸੀ ।'

ਸੰਤਾਂ ਉੱਚੀ ਬਾਂਹ ਕਰਕੇ ਹੋਕਾ ਦਿਤਾ : 'ਆਓ ਭਾਈ ! ਜਿਨ੍ਹਾਂ ਕੁਝ ਲੈਣਾ ਏ ।' ਲੈਣੇ ਵਾਲੇ ਅਗੇ ਹੀ ਉਡੀਕ ਵਹੇ ਸਨ । ਸੰਤਾਂ ਮਸਤਾਨੇ ਨੂੰ ਕਿਹਾ : 'ਮਸਤਾਨਿਆਂ ! ਜਿਹੜਾ ਰੁਪਿਆ ਬੀਜਿਆ ਸ਼ੀ ਲਿਆ ਉਹ ਵੱਢ ਵੱਢਕੇ ਦੇਈਏ ।'' ਸਭ ਹੈਰਾਨ ਸਨ ਕਿ ਰੁਪਿਆ ਕਿਥੋਂ ਆਵੇਗਾ । ਕਿਸ਼ਨ ਸਿੰਘ ਕਹੀ ਫੜ ਲਈ ਤੇ ਰਦੇ ਭਰ ਭਰ ਲੇਣੇਦਾਰਾਂ ਦੀਆਂ ਝੋਲੀਆਂ ਵਿਚ ਪਾਈ ਜਾਵੇ । 'ਰੱਬ ਦੀ ਮਿਹਰ ਜਦੋਂ ਮਿੱਟੀ ਵਿਚੋਂ ਕਹੀ ਬਾਹਰ ਆਉਂਦੀ ਹੈ, ਤਾਂ ਕਹੀ ਰੁਪਿਆਂ ਨਾਲ ਭਰੀ ਹੋਈ ਹੋਂਦੀ ਹੈ ।' ਲੈਣੇ ਵਾਲਿਆਂ ਨੂੰ ਲੈਣੇ ਦਾ ਖਿਆਲ ਨਾ ਰਿਹਾ ਜੋ ਮਿਲਦਾ ਸੀ, ਲੈ ਲੈ ਨਿਮਸ਼ਕਾਰਾਂ ਕਰਦੇ ਘਰਾਂ ਨੂੰ ਮੁੜਦੇ ਗਏ । ਸਵੇਰ ਤੋਂ ਲੈ ਕੇ ਸ਼ਾਮ ਤਕ ਇਹ ਕਾਰ ਵਰਤਦੀ ਰਹੀ । ਲਾਂਗਰੀ ਸਿੰਘ ਕੜਾਹ ਪ੍ਰਸ਼ਾਦ ਦੇ ਗੱਫੇ ਤੇ ਹੋਰ ਪਦਾਰਥ ਨਾਲ ਵੀ ਆਇਆਂ ਦੀਆਂ ਝੋਲੀਆਂ ਭਰੀ ਜਾਂਦੇ ਹਨ । ਸਭ ਪਾਸ਼ੇ ਜੈ ਜੈ ਕਾਰ ਹੋਈ ।

ਗੁਰੂ ਕੇ ਕੋਠੇ ਤਾਰਾ ਸਿੰਘ ਨਾਮੀਂ ਸਿਖ ਹੁੰਦਾ ਸੀ । ਉਸਦੇ ਪਿਤਾ ਨੇ ਸਾਰੀ

ਜ਼ਮੀਨ ਗਹਿਣੇ ਪਾ ਰਖੀ ਸੀ। ਇਹ ਵਿਚਾਰਾ ਸਾਧ ਸੰਗਤ ਦੀ ਸੇਵਾ ਕਰਦਾ ਰਹਿੰਦਾ ਸੀ। ਤਾਰਾ ਸਿੰਘ ਦਾ ਇਕ ਭਰਾ ਸੁੰਦਰ ਸਿੰਘ ਬਾਹਰਲੇ ਦੇਸ ਚਲਿਆ ਗਿਆ। ਚੰਗਾ ਰੁਪਿਆ ਕਮਾਇਆ ਤੇ ਪਿੰਡ ਆ ਕੇ ਜ਼ਮੀਨ ਛੁਡਾ ਲਈ। ਸੰਤਾਂ ਸੁੰਦਰ ਸਿੰਘ ਨੂੰ ਕਿਹਾ : 'ਭਾਈ ! ਤੂੰ ਅਧੀ ਜ਼ਮੀਨ ਤਾਰਾ ਸਿੰਘ ਨੂੰ ਦੇ ਦੇ, ਇਹ ਤੇਰਾ ਭਰਾ ਹੈ।' ਓਸ ਕਿਹਾ, 'ਜੀ ਮੈਂ ਜ਼ਮੀਨ ਨਹੀਂ ਦੇ ਸਕਰਾ, ਕਰਜ਼ਾ ਮੈਂ ਲਾਹਿਆ, ਰੁਪਿਆ ਮੈਂ ਕਮਾਇਆ, ਇਹ ਵਿਹਲਾ ਰਿਹਾ, ਹੁਣ ਇਸ ਨੂੰ ਜ਼ਮੀਨ ਕਾਹਦੀ ?' ਅਗਲੀ ਸਵੇਰ ਫੇਰ ਸੰਤਾਂ ਪਹਿਲੇ ਸ਼ਬਦ ਦੁਹਰ ਏ ਅਤੇ ਜ਼ਮੀਨ ਵਾਸ਼ਤੇ ਕਿਹਾ, ਮਗਰ 'ਜ਼ਟ ਵਿਗਾੜੇ ਮੁਰਸ਼ਦ ਨਾਲ, ਜਦ ਬੋਲੇ ਤਾਂ ...' ਸੰਤਾਂ ਕਿਹਾ : 'ਲੈ ਭਾਈ ! ਹੁਣ ਤਾਰਾ ਸਿੰਘ ਨੂੰ ਅੱਧੀ ਜ਼ਮੀਨ ਨਹੀਂ ਦਵਾਉਂਣੀ, ਸਾਰੀ ਦਿਵਾਵਾਂਗੇ।'

ਕੁਝ ਸਮੇਂ ਪਿਛੇ ਬਾਅਦ ਲਾਲ ਸਿੰਘ ਨਾਮੀਂ ਸਿਖ ਸੰਤਾਂ ਦਾ ਖੂਹ ਤੇ ਇਸ਼ਨਾਨ ਕਰਾ ਰਿਹਾ ਸੀ, ਓਧਰੋਂ ਸੁੰਦਰ ਸਿੰਘ ਦੀ ਘਰ ਵਾਲੀ ਆ ਗਈ। ਨਾ ਬੋਲੀ ਨਾ ਚਾਲੀ ਬਾਲਟੀ ਖੂਹ ਵਿਚ ਵਗਾ ਦਿਤੀ। ਸੰਤ ਸੋਧ ਦਾ ਇਸ਼ਨਾਨ ਕਰ ਰਹੇ ਸਨ। ਭਾਈ ਲਾਲ ਸਿੰਘ ਕਿਹ' : 'ਮਾਈ ਸੰਤਾਂ ਦਾ ਸੋਧ ਇਸ਼ਨਾਨ ਹੈ, ਤੂੰ ਠਹਿਰ ਜਾ।' ਮਗਰ ਉਹ ਨਾ ਬੋਲੀ, ਡੂੰਨ ਵੱਟਾ ਬਣੀ ਰਹੀ। ਜਦ ਇਕ ਦੋ ਵਾਰੀ ਨਾ ਬੋਲੀ, ਨਾ ਮਨ੍ਹਾ ਹੋਈ ਤਾਂ ਸੰਤਾ ਕਿਹਾ, 'ਲਾਲ ਸਿੰਘ ! ਇਸ ਨੂੰ ਚੁਪ ਹੀ ਰਹਿਣ ਦੇ।' ਘਰ ਜਾਂਦਿਆਂ ਹੀ ਬੁਖਾਰ ਹੋ ਗਿਆ ਤੇ ਚੁਪ ਹੋ ਗਈ। ਅਠਵੇਂ ਦਿਨ ਚੁਪ ਨਗਰ ਡੇਰਾ ਜ ਲਾਇਆ। ਸੁੰਦਰ ਸਿੰਘ ਵੀ ਬੀਮਾਰ ਹੋ ਗਿਆ। ਸਾਲ ਭਰ ਅੱਡੀਆਂ ਰਗੜਦਾ ਰਿਹਾ। ਅੰਤ ਉਹ ਵੀ ਆਪਣੀ ਸਿਖਣੀ ਕੋਲ ਚੁਪ-ਨਗਰ ਜਾ ਵਸਿਆ। ਸਾਰੀ ਜ਼ਮੀਨ ਤਾਰਾ ਸਿੱਘ ਨੂੰ ਮਿਲ ਗਈ।

ਇਕ ਦਿਨ ਸੰਤਾਂ ਦੇ ਜਥੇ ਵਿਚੋਂ ਇਕ ਸਿੰਘ ਦੇ ਮਨ ਵਿਚ ਵਿਚਾਰ ਆਇਆ ਕਿ ਸਤਿਗੁਰੂ ਜੀ ਦਾ ਬਚਨ ਹੈ ਕਿ ਜਿਹੜਾ ਅੰਮ੍ਰਿਤ ਵੇਲੇ ਇਸ਼ਨਾਨ ਕਰੇ ਉਸਨੂੰ ਸਵਾ ਮਣ ਮੋਤੀਆਂ ਦਾ ਦਾਨ, ਉਸ ਤੋਂ ਪਿਛੋਂ ਸਵਾ ਮਣ ਸੋਨੇ ਦਾ ਦਾਨ, ਫਿਰ ਚਾਂਦੀ ਦਾ ਦਾਨ, ਦੁਧ ਦਾ ਦਾਨ, ਫਿਰ ਪਾਣੀ ਦਾ ਦਾਨ। ਦਿਨ ਚੜ੍ਹੇ ਦਾ ਇਸ਼ਨਾਨ, ਇਸ਼ਨਾਨ ਨਹੀਂ, ਪਿੰਡਾ ਧੋਣ ਦੇ ਬਰਾਬਰ ਹੈ। ਸੰਤਾਂ ਕਿਹਾ, 'ਸਿੰਘਾ ! ਕਲ ਜਿਵੇਂ ਗੋਬਿੰਦ ਦਾ ਹੁਕਮ ਹੋਇਆ, ਦਸਾਂਗਾ।' ਅਗਲੇ ਦਿਨ ਸੰਤਾਂ ਨੇ ਅੰਮ੍ਰਿਤ ਵੇਲੇ ਇਸ਼ਨਾਨ ਕਰ, ਚੌਕੜਾ ਮਾਰ, ਇਕ ਸਾਰ ਭਜਨ ਕੀਤਾ ਅਤੇ ਸੂਰਜ ਚੜ੍ਹਨ ਨਾਲ ਸਮਾਧੀ ਖੋਲ੍ਹੀ। ਸਮਾਧੀ ਖੋਲ੍ਹਦਿਆਂ ਬਚਨ ਕੀਤਾ ਕਿ 'ਗੋਬਿੰਦ ਦਾ ਹੁਕਮ ਲਗਦਾ ਹੈ ਕਿ ਅਜ ਖੰਡ ਘਿਉ ਦਾ ਲੰਗਰ ਕਰੀਏ, ਜੇਹੜਾ ਸੋਨੇ ਦੀਆਂ ਟੂਮਾਂ ਲੰਗਰ ਵਿਚ

ਪਾਏ ਉਸ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀਆਂ ਖੁਸ਼ੀਆਂ।' ਸੰਤਾਂ ਦੀ ਰਸਨਾਂ ਤੋਂ ਬਚਨ ਹੋਵੇ ਅਤੇ ਸਤਿਗੁਰਾਂ ਦੀਆਂ ਖੁਸ਼ੀਆਂ ਦਾ ਸੌਦਾ ਹੋਵੇ, ਫੇਰ ਕਿਹੜਾ ਹੈ, ਜਿਹੜਾ ਪਿਛੇ ਰਹਿ ਜਾਵੇ। ਮਾਈਆਂ ਬੀਬੀਆਂ ਟੂਮਾਂ ਲਾਹ ਲਾਹ ਸੁਟਣੀਆਂ ਸ਼ੁਰੂ ਕਰ ਦਿਤੀਆਂ ਘੜੀਆਂ ਪਲਾਂ ਵਿਚ ਸੋਨੇ ਦਾ ਢੇਰ ਲੱਗ ਗਿਆ। ਸੰਤਾਂ ਉਸ ਸਜਣ ਨੂੰ ਬੁਲਾਇਆ ਤੇ ਕਿਹਾ, 'ਲੈ ਭਈ ਵੇਖ ਲੈ, ਹੁਣ ਕਿਤਨਾ ਸੋਨੇ ਦਾ ਦਾਨ ਹੋ ਗਿਆ ਹੈ, ਸਵਾ ਮਣ ਦੀ ਤਾਂ ਗੱਲ ਹੀ ਕੀ ਹੈ। ਸਤਿਗੁਰਾਂ ਦੇ ਬਚਨ ਨਿਰਾਰਥ ਨਹੀਂ ਹੁੰਦੇ।' ਫੇਰ ਕਿਸੇ ਨੂੰ ਗਿਣਤੀ ਕਦੇ ਨਹੀਂ ਆਈ। ਸਭ ਭਜਨ ਕਰਿਆ ਕਰਨ।

ਇਕ ਵੇਰ ਸਤਿਗੁਰੂ ਜੀ ਦਾ ਦੌਰਾ ਸੂਬਾ ਸ਼ੇਰ ਸਿੰਘ ਜੀ ਦੇ ਨਗਰ ਗਿਆ ਤੇ ਸਰਦੀ ਦੀ ਰੁਤ ਸੀ। ਸੰਤ ਵੀ ਗਏ, ਸੂਬਾ ਜੀ ਦੀ ਨਵੀਂ ਬੈਠਕ ਬਣੀ ਸੀ, ਪਰ ਦਰਵਾਜ਼ੇ ਖਿੜਕੀਆਂ ਨਹੀਂ ਲਗੇ ਸਨ। ਦੇਵਨੇਤ ਸੰਤਾਂ ਦਾ ਡੇਰਾ ਉਸੇ ਬੈਠਕ ਵਿਚ ਲੱਗਾ। ਘਰ ਵਾਲਿਆਂ ਨੂੰ ਕੰਮ ਧੰਦਾ ਕਰਦਿਆਂ ਯਾਦ ਹੀ ਨਾ ਰਹਿਆ ਕਿ ਸੰਤਾਂ ਨੂੰ ਬਿਸਤਰੇ ਜਾਂ ਰਜ਼ਾਈਆਂ, ਤਲਾਈਆਂ ਦੇਣੀਆਂ ਹਨ, ਜਦ ਸਵੇਰ ਹੋਈ ਤਾਂ ਸੂਬਾ ਜੀ ਯਾਦ ਆਇਆ। ਵਾਹੋ ਦਾਹੀ ਭਜੇ ਗਏ। ਸੰਤਾਂ ਅਗੇ ਚੌਂਕੜੇ ਮਾਰੇ ਹੋਏ ਸਨ ਤੇ ਭਜਨ ਵਿਚ ਲੀਣ ਸਨ। ਜਦ ਸੰਤਾਂ ਦੀ ਸਮਾਧੀ ਖੁਲ੍ਹੀ ਤਾਂ ਸੂਬਾ ਜੀ ਸਜਲ ਨੇਤਰਾਂ ਨਾਲ ਖਿਮਾਂ ਮੰਗੀ। ਸੰਤਾਂ ਹਸਦਿਆਂ ਬਚਨ ਕੀਤਾ : 'ਸੂਬਾ ਜੀ! ਇਹ ਕੀ ਗੱਲ! ਕਿਉਂ ਫਿਕਰ ਕਰਦੇ ਹੋ? ਸਾਨੂੰ ਕੋਈ ਤਕਲੀਫ ਨਹੀਂ। ਰਾਤ ਬੜੇ ਅਨੰਦ ਨਾਲ ਗੁਜ਼ਰੀ ਹੈ। ਸਾਨੂੰ ਕਿਸੇ ਪਾਲੇ ਸਾਲੇ ਨਹੀਂ ਸਤਾਇਆ।' ਸੰਤਾਂ ਦੇ ਬਚਨ ਸੁਣ ਸਭ ਧੰਨ ਸਤਿਗੁਰੂ ਰਾਮ ਸਿੰਘ ਜੀ ਕਹਿ ਰਹੇ ਸਨ ਤੇ ਸੰਤਾਂ ਦੇ ਸਾਥੀ ਵੀ ਮੌਜ ਨਾਲ ਮਾਲਾ ਫੇਰੀ ਜਾ ਰਹੇ ਸਨ।

ਇਕ ਵੇਰ ਸੰਤ ਜੀ ਸ੍ਰੀ ਭੈਣੀ ਸਾਹਿਬ ਗਏ। ਸ੍ਰੀ ਭੈਣੀ ਸਾਹਿਬ ਸੰਤਾਂ ਦਾ ਹੈ ਹੀ ਮੱਕਾ ਸੀ। ਜਦ ਚਿਤ ਕਰੇ ਸ੍ਰੀ ਭੈਣੀ ਸਾਹਿਬ ਜਾਂਦੇ ਸਨ ਤੇ ਦਰਸ਼ਨ ਮੇਲਾ ਕਰ ਆਉਂਦੇ ਸਨ। ਉਸ ਵੇਰ ਮੇਲਾ ਭਰਪੂਰ ਸੀ। ਸੰਤਾਂ ਸਤਿਗੁਰ ਜੀ ਦੇ ਚਰਨਾਂ ਵਿਚ ਅਰਜ਼ ਕੀਤੀ, 'ਗਰੀਬ ਨਿਵਾਜ਼ ਜੀ! ਤੁਹਾਡੇ ਪ੍ਰਬੰਧਕ ਲੰਗਰ ਵਿਚ ਵਿਤਕਰਾ ਰਖਦੇ ਹਨ।' ਸਤਿਗੁਰੂ ਜੀ ਨੇ ਸੇਠ ਪ੍ਰੀਤਮ ਸਿੰਘ ਨੂੰ ਹੁਕਮ ਕੀਤਾ : 'ਸੇਠਾ! ਕੁੰਜੀਆਂ ਸੰਤਾਂ ਨੂੰ ਦੇ ਦੇਹ, ਜਦ ਫੜਾਉਣ, ਤਦ ਉਹਨਾਂ ਪਾਸੋਂ ਲਈਂ।' ਸੰਤ ਤੁਰ ਪਏ। ਨਾਲੇ ਜਥੇਦਾਰ, ਨਾਲੇ ਹੋਰ ਤਮਾਸ਼ਬੀਨ। ਖਾਸਾ ਜਲੂਸ ਬਣ ਗਿਆ। ਪ੍ਰੀਤਮ ਸਿੰਘ ਹੱਟੀ ਖੋਲ੍ਹ ਦਿਤੀ। ਸੰਤਾਂ ਸੇਵਕਾਂ ਨੂੰ ਹੁਕਮ ਕੀਤਾ ਕਿ ਇਕ ਬੋਰੀ ਖੰਡ ਤੇ ਕੁਝ ਹੋਰ ਬਾਦਾਮ, ਸ਼ਰਦਾਈ ਲੈ ਲਵੋ।' ਬਸ ਜਿਨ੍ਹਾਂ ਹੁਕਮ ਹੋਇਆ, ਉਨ੍ਹੀ ਰਸਦ ਕੱਢ ਲਈ

ਤੇ ਬਾਹਰ ਖੂਹ ਤੇ ਲੈ ਗਏ ਰਗੜੇ ਲਗ ਗਏ। ਜੋ ਆਇਆ ਪ੍ਰਸੰਨ ਹੋ ਗਿਆ। ਜਿਨੇਂ ਦਿਨ ਮੇਲਾ ਰਿਹਾ, ਉਥੇ ਦੇਗਾਂ ਬਣਦੀਆਂ ਰਹੀਆਂ। ਆਖਰੀ ਦਿਨ ਗਊਆਂ ਬਲਦਾਂ ਨੂੰ ਬਾਲਟੀਆਂ ਭਰ ਭਰ ਛਕਾਇਆ ਤੇ ਸਭ ਪਾਸੇ ਜੈ ਜੈ ਕਾਰ ਹੋਈ।

ਇਕ ਦਿਨ ਨੀਲਿਆਂ ਦਾ ਹਜ਼ਾਰਾ ਸਿੰਘ ਆਇਆ ਤੇ ਸੰਤਾਂ ਦੇ ਚਰਨਾਂ ਵਿਚ ਅਰਜ ਕੀਤੀ ਸੀ ਮੈਂ ਪ੍ਰਯੋਗ ਅਰੰਭਣ ਦਾ ਵਿਚਾਰ ਕਰ ਰਿਹਾ ਹਾਂ, ਕਿ ੪੦ ਦਿਨ ਜਪ ਕਰਾਂ ਤਾਕਿ ਗੁਰੂ ਸਾਹਿਬਾਨ ਦੇ ਦਰਸ਼ਨ ਕਰ ਸਕਾਂ। ਸੰਤ ਮੌਜ 'ਚ ਸਨ, ਬਚਨ ਕੀਤਾ, "ਓਏ ਭਾਈ ਹਜ਼ਾਰਾ ਸਿੰਘ! ਤੂੰ ੪੦ ਦਿਨ ਸਾਡੇ ਨਾਲ ਰਹੋ। ਸਾਰੇ ਗੁਰੂਆਂ ਦੇ ਦਰਸ਼ਨ ਕਰਾਂ ਦਿਆਂਗੇ।" ਹਜ਼ਾਰਾ ਸਿੰਘ ਨੂੰ ਚਾਅ ਚੜ੍ਹ ਗਿਆ ਤੇ ਜਥੇ ਨਾਲ ਰਲ ਗਿਆ। ਭਜ਼ਨ ਬਾਣੀ ਵੀ ਕਰਦਾ ਤੇ ਸੇਵਾ ਦੇ ਲਹਿਰੇ ਵੀ ਲੈਂਦਾ। ਜਦ ੪੦ ਦਿਨ ਬੀਤੇ ਤਾਂ ਹਜ਼ਾਰਾ ਸਿੰਘ ਨੇ ਸੰਤਾਂ ਨੂੰ ਉਹਨਾਂ ਦਾ ਦਰਸ਼ਨਾਂ ਬਾਰੇ ਬਚਨ ਯਾਦ ਕਰਾਇਆ। ਸੰਤਾਂ ਕਿਹਾ ਹਜ਼ਾਰਾ ਸਿੰਘਾ! ਤਗੜਾ ਹੋ ਜ਼ਾ, ਚਲ ਸ਼ਹੀਦੀ ਦੇਗ ਰਗੜ, ਹਜ਼ਾਰਾ ਸਿੰਘ ਇਸ਼ਨਾਨ ਪਾਨ ਕਰ ਸ਼ਹੀਦੀ ਰਗੜਨ ਲਗ਼ ਪਿਆ। ਸੰਤ ਦਸਮ ਪਾਤਸ਼ਾਹ ਦੀ ਬਾਣੀ ਪੜ੍ਹਣ ਲਗ ਪਏ ਤੇ ਹਜ਼ਾਰਾ ਸਿੰਘ ਦੇ ਦੁਆਲੇ ਲਗੇ ਗੇੜ ਕੱਢਣ। ਦੇਗ ਤਿਆਰ ਹੋ ਗਈ, ਸੰਤ ਅਰਦਾਸਾ ਸੋਧਣ ਲਗ ਪਏ। ਜਿਉਂ ਜਿਉਂ ਅਰਦਾਸਾ ਹੁੰਦਾ ਜਾਵੇ ਆਕਾਸ਼ ਵਿਚੋਂ ਉੱਤਰਦਿਆਂ ਦੇ ਗੁਰੂ ਮਾਹਿਬ ਨ ਦੇ ਦਰਸ਼ਨ ਹੋਣ ਲਗ ਪਏ। ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ, ਫਿਰ ਗੁਰੂ ਅੰਗਦ ਦੇਵ ਜੀ, ਇਸੇ ਤਰ੍ਹਾਂ ਗੁਰੂ ਹਰੀ ਸਿੰਘ, ਤਕ ਦਰਸ਼ਨ ਹੋਏ। ਸਵਾਏ ਇਕ ਦੇ ਸਭ ਗੁਰੂਆਂ ਸ਼ਹੀਦੀ ਛੱਕੀ। ਹਜ਼ਾਰਾ ਸਿੰਘ ਰੰਗ ਵਿਚ ਹੋ ਗਿਆ ਤੇ ਆਖਿਆ, "ਸੰਤ ਜੀ! ਕੋਈ ਬਚਨ ਨਹੀਂ ਕੀਤਾ। ਸੰਤਾਂ ਕਿਹਾ, 'ਹਜ਼ਾਰਾ ਸਿੰਘ! ਪਹਿਲਾਂ ਕਹਿੰਦੋ ਤਾਂ ਬਚਨ ਵੀ ਕਰਾ ਦੇਂਦੇ।' ਹਜ਼ਾਰਾ ਸਿੰਘ ਖੀਵਾ ਖੀਵਾ ਫਿਰੇ। ਅੱਠੇ ਪਹਿਰ ਸੁਰਤ ਅਰਸ਼ਾਂ ਕੁਰਸ਼ਾਂ ਤੇ।

ਇਕ ਵੇਰ ਘਰ ਵਿਚ ਸੰਤ ਪ੍ਰਾਹੁਣੇ ਆ ਗਏ। ਗਿਣਤੀ ਵਿਚ ਬਾਰਾਂ ਪੰਦਰਾਂ ਹੋਣਗੇ। ਗਲਾਂ ਵਿਚ ਚਾਈਨਾਂ ਸਿਲਕ ਦੇ ਕੁਰਤੇ। ਸਿਰ ਤੇ ਰੇਸ਼ਮੀ ਦਸਤਾਰੇ। ਤੇੜ ਵੀ ਸੁਚੇ ਕਪੜਿਆਂ ਦੇ ਕਛਹਿਰੇ, ਪੈਰੀਂ ਤਿੱਲੇ ਮੜੇ ਨੋਕਦਾਰ ਜੋੜੇ, ਹੱਥੀਂ ਲਿਸ਼ਲਿਸ਼ ਕਰਦੇ ਸਰਬ ਲੋਹ ਦੇ ਗੜਵੇ, ਗਲੀਂ ਉੱਨ ਦੀਆਂ ਸਫੈਦ ਮਾਲਾਂ ਤੇ ਸਾਫ ਸੁਥਰੀਆਂ ਪਤਲੀਆਂ ਖੂਹ ਵਿਚੋਂ ਪਾਣੀ ਕੱਢਣ ਲਈ ਡੋਰੀਆਂ, ਮੋਢਿਆਂ ਤੇ ਰੇਸ਼ਮੀ ਅੰਡੀ ਦੀਆਂ ਚਾਦਰਾਂ, ਲੱਕਾਂ ਨਾਲ ਸੁੱਚੇ ਰੁਮਾਲੀ ਵਿਚ ਵਲੇਟੇ ਜ਼ਰੂਰਤ ਦੇ ਕਪੜੇ। ਕਿਸੇ ਦੇ ਹੱਕ ਵਿਚ ਮੁਤਹਿਰ, ਕਿਸੇ ਦੇ ਹੱਥ ਚਮਕਦਾ ਸਫਾ ਜੰਗ, ਕਿਸੇ ਦੇ ਹੱਥ ਵਿਚ ਸੰਮਾ ਵਾਲੀ

ਡਾਂਗ ਤੇ ਕੋਈ ਕੂੜਾ ਡੰਡਾ ਵੀ ਨਾਲ ਹੀ ਚੁਕੀ ਫਿਰਦਾ ਹੈ ।

ਏਨੇ ਅਮੀਰ ਗਰੁਪ ਦਾ ਸੰਤ ਰੂਪ ਵਿਚ ਘਰ ਆ ਵੜਨਾ, ਉਜਾੜੇ ਤੋਂ ਉਰ੍ਹਾਂ ਕਿਵੇਂ ਮਿਥਿਆ ਜਾ ਸਕਦਾ ਹੈ, ਪਰ ਇਸ ਸੰਤ ਮੰਡਲੀ ਨੂੰ ਹਰ ਕੋਟੀ ਜੀਊਂਦੇ ਸ਼ਹੀਦ ਗਿਣਦਾ ਹੈ । ਨਾਮਧਾਰੀਆਂ ਤਾਂ ਲੰਗਰਾਂ, ਸ਼ਹੀਦੀਆਂ ਦੀਆਂ ਬੇਨਤੀਆਂ ਕਰਨੀਆਂ ਹੀ ਸੀ, ਗੈਰ ਨਾਮਧਾਰੀ ਵੀ ਪਰਭਾਵ ਕਬੂਲਣੋਂ ਨਹੀਂ ਬਚਦੇ, ਹਰ ਸ਼ਰਤ ਉਤੇ ਉਹ ਅਜੇਹੇ ਖਰਚ ਖਾਹ ਸੰਤਾਂ ਨੂੰ ਆਪਣੇ ਘਰ-ਆਂਗਣ ਵਿਚ ਲੈ ਜਾਣਾ ਫ਼ਖ਼ਰ ਵਾਲੀ ਗੱਲ ਸਮਝਦੇ ਸਨ ।

ਜਿਸ ਘਰ ਵਿਚ ਇਸ ਸ਼ਾਹੀ-ਸੰਤ ਮੰਡਲ ਨੇ ਦਰਸ਼ਨ ਦਿਤੇ ਹਨ, ਇਸਦੇ ਸਵਾਮੀ ਤੇ ਗ੍ਰਹਿ-ਲਛਮੀ ਨੇ ਵੀ ਬੜੀ ਵਾਰ ਤਰਲਾ ਲਿਆ ਸੀ ਕਿ ਕਦੇ ਜ਼ਰੂਰ ਹੀ ਸੰਤ ਜਨ ਘਰ ਆਉਣ ।

ਸਿਦਕੀ ਤੇ ਸੇਵਕ ਪਰਵਾਰ ਦੀਆਂ ਸਧਰਾਂ ਨੂੰ ਜਿਵੇਂ ਫਲ ਲੱਗ ਪਿਆ । ਆਪ ਮੁਹਾਰੇ ਚਾਉ ਡੁਲ੍ਹਣੇ ਸ਼ੁਰੂ ਹੋ ਗਏ । ਮੱਥਿਆਂ ਤੇ ਹੁਸਨ ਤੇ ਜ਼ਬਾਨ ਵਿਚ ਸ਼ਹਿਦ ਆ ਗਿਆ । ਵਾਹ ! ਵਾਹ ! ਧੰਨ ਸਤਿਗੁਰੂ, ਧੰਨ ਸਤਿਗੁਰੂ, ਕਹਿੰਦਾ ਮਾਤਾ ਪਿਤਾ ਤਾਂ ਸੰਤਾਂ ਦੇ ਚਰਨਾਂ ਤੇ ਝੁਕ ਝੁਕ ਸਦਕੇ ਗਿਆ । ਨਿੱਕੇ ਬੱਚਿਆਂ ਵੀ ਬੜੀ ਦਿਲਚਸਪੀ ਨਾਲ ਸੰਤ-ਮੰਡਲੀ ਦੇ ਚਰਨਾਂ ਤੇ ਕੱਲਿਆਂ ਕੱਲਿਆਂ ਸਿਰ ਝੁਕਾਇਆ ।

'ਦੀਨ ਦਿਆਲ, ਬੜੀ ਕਿਰਪਾ ਕੀਤੀ । ਸ਼ੁਕਰ ਹੈ ਤੁਸੀਂ ਵੀ ਜੇ ਤੁਠੇ ਹੋ । ਖੋਹਲੋ ਕਮਰ ਕਸੇ । ਲਾਓ ਰਗੜੇ ਤੇ ਕਰੋ ਲੰਗਰ । ਧੰਨ ਭਾਗ ਮੇਰੇ, ਅੱਜ ਵਾਲੀ ਸੁਲੱਖਣੀ ਘੜੀ ਏਦੂੰ ਪਹਿਲਾਂ ਕਿਉਂ ਨਾ ਆਈ ।' ਕਹਿਕੇ ਗਰੀਬ ਨਾਮਧਾਰੀ ਸਿਖ ਨੇ ਸਭ ਰੇਸ਼ਮੀ ਸੰਤਾਂ ਦੇ ਕੱਲਿਆਂ ਕੱਲਿਆਂ ਚਰਨੀਂ ਹੱਥ ਲਾਇਆ । ਪਤਨੀ ਵੀ ਮਗਰੇ ਮਗਰ ਚਰਨ ਛੰਹਦੀ ਚਲੀ ਗਈ । ਇਕ ਦੋ ਨਿੱਕੇ ਨਿਆਣੇ ਵੀ ਪਿਛੇ ਪਿਛੇ ਮਾਂ ਬਾਪ ਦੀ ਰੀਸ ਕਰਦੇ ਗਏ ।

ਮੰਜੀਆਂ ਮੰਜੇ ਆ ਗਏ । ਲੋਕੀਂ ਵੀ ਗਰੀਬ ਘਰ ਸੰਤ-ਟੋਲਾ ਵੜਦਿਆਂ ਵੇਖ ਹੌਲੀ ਹੌਲੀ ਵਡੇਰੀ ਗਿਣਤੀ ਵਿਚ ਜੁੜ ਗਏ । ਹਰ ਕੋਈ ਸੋਚਦ ਸੀ ਸੇਪ ਜ਼ਾਂ ਦਿਹਾੜੀ ਦਪਾ ਕਰਕੇ ਝਟ ਟਪਾਣ ਵਾਲੇ ਨਾਮਧਾਰੀ ਦੇ ਘਰ, ਇਹ ਜਿਹੜਾ ਸੰਤਾਂ ਦਾ ਵੱਗ ਆ ਵੜਿਆ ਹੈ ਇਹ ਤਕੜਾ ਉਜਾੜਾ ਕਰਕੇ ਹੀ ਜਾਵੇਗਾ ।

ਪਰ ਸੰਤਾਂ ਦੇ ਬਚਨ ਬਿਲਾਸ ਅਤੇ ਨਿੰਮਰਤਾ ਨੇ ਹਰੇਕ ਨੂੰ ਜਿਵੇਂ ਮੋਹ ਲਿਆ ਹੈ । ਕਿਸੇ ਦਾ ਕੋਲੋਂ ਹਿੱਲਣ ਨੂੰ ਜੀ ਨਹੀਂ ਕਰਦਾ । ਗਰਮੀਆਂ ਦੇ ਦਿਨ, ਸਵੇਰ ਦੇ ੯ ਕੁ ਵਜ ਹੋਣਗੇ । ਧੁਪ ਆਪਣਾ ਪਤਾ ਦੇਣ ਲੱਗ ਪਈ ਹੈ । ਸੰਤਾਂ ਦੇ ਸਰਦਾਰ

ਸਤਿਗੁਰੂ ਰਾਮ ਸਿੰਘ ਜੀ, ਗੁਰੂ ਹਰੀ ਸਿੰਘ ਜੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨ ਕਰਦਿਆਂ ਜਿਵੇਂ ਥੱਕਦੇ ਨਹੀ । ਦੂਜੇ ਸੰਤ ਵੀ ਗੜਵੇ, ਡੋਰੀਆਂ, ਆਸਣ, ਪਊਏ ਖੋਲ੍ਹ ਖੋਲ੍ਹ ਮੰਜਿਆਂ ਉਤੇ ਟਿਕਾਂਦੇ ਜਾਕੇ ਆਪਣਾ ਆਪਣਾ ਡੇਰਾ ਜਮਾ ਰਹੇ ਹਨ।

ਸੰਤ ਜੀ ਨੂੰ ਫੇਰ ਬੇਨਤੀ ਕੀਤੀ ਗਈ, 'ਮਹਾ ਪੁਰਸ਼ੋ ! ਦੇਗਾਂ ਲਈ ਅਤੇ ਲੰਗਰ ਵਾਸਤੇ ਕੀ ਕੀ ਸਮਗਰੀ ਚਾਹੀਦੀ ਹੈ, ਕਿਰਪਾ ਕਰਕੇ ਹੁਕਮ ਕਰੋ, ਆਪ ਦੀ ਸੇਵਾ ਵਿਚ ਪਹੁੰਚ ਜਾਵੇ ।

"ਅਜੇ ਲੰਗਰ ਦਾ ਭਾਈ ਹੁਕਮ ਨਹੀਂ ਲਗਦਾ ਤੇ ਨਾ ਹੀ ਦੇਗਾਂ ਦਾ । ਹੁਕਮ ਇਹ ਲਗਦਾ ਹੈ ਕਿ ਤੇਰੇ ਘਰ ਦੀ ਛੱਤ ਏਨੀਂ ਕਮਜ਼ੋਰ ਹੈ, ਘੁਣ ਖਾਧੀ ਹੈ ਕਿ ਇਸਤੋਂ ਕਿਸੇ ਵੇਲੇ ਵੀ ਖਤਰਾ ਹੈ । ਇਸਨੂੰ ਲਾਹੋ ਤੇ ਛੱਤ ਨਵੀਂ ਪੁਆਓ ।

ਸੰਤ ਠਾਕੁਰ ਸਿੰਘ ਨਾਮਧਾਰੀ ਇਹ ਗੱਲ ਸੁਣਦਿਆਂ ਹੀ ਮਸਤ ਹੋ ਕੂਕ ਉੱਠਿਆ, 'ਇਹ ਜੇ ਸੰਤ, ਸਚੇ ਸੰਤ, ਜਨ ਪਰਉਪਕਾਰੀ, ਜਿਨ੍ਹਾਂ ਨੂੰ ਆਪਣਾ ਲੰਗਰ ਪਾਣੀ ਪਹਿਲਾਂ ਨਹੀਂ ਸੁਝਦਾ, ਪਹਿਲਾਂ ਗਰੀਬ ਆਦਮੀ ਦੀ ਮਦਦ ਕਰਨੀ ਆਉਂਦੀ ਹੈ :

ਪੱਦੀ ਖਾਲਸਾ, ਜ਼ਿਲਾ ਜਲੰਧਰ, ਫਗਵਾੜੇ ਦੇ ਨਜ਼ਦੀਕ ਦੇ ਇਸ ਪਿੰਡ ਦੇ ਲੋਕਾਂ ਨੇ ਵੇਖਿਆ ਕਿ ਰੇਸ਼ਮ ਦੇ ਬਸਤਰ ਧਾਰੀ ਸੰਤਾਂ ਨੇ ਓਸੇ ਰੇਸ਼ਮ ਤੇ ਉਹਨਾਂ ਹੀ ਤਿਲੇਦਾਰ ਜੁਤੀਆਂ ਦੇ ਪਹਿਨੇ ਪਹਿਨਾਇਆਂ ਨਾਮਧਾਰੀ ਸਿਖ ਦੇ ਕੋਠੇ ਦੀ ਛੱਤ ਤੋਂ ਕਿਵੇਂ ਸੰਜਮ ਤੇ ਧਿਆਨ ਨਾਲ ਮਿੱਟੀ ਲਾਹੀ, ਫਿਰ ਬਚਾ ਬਚਾ ਕੇ ਕੜੀਆਂ ਲਾਹੀਆਂ ਤੇ ਛਤੀਰੀਆਂ ਉਤਾਰੀਆਂ : ਬੋਦੀਆਂ ਹੋ ਚੁਕੀਆਂ ਕੜੀਆਂ ਛਤੀਰੀਆਂ ਇਕ ਪਾਸੇ ਰੱਖ ਦਿਤੀਆਂ ਗਈਆਂ ਤੇ ਹੰਢਣ ਯੋਗ ਸਮਾਨ ਦੂਜੇ ਪਾਸੇ ਕਰ ਲਿਆ ਗਿਆ । ਸੰਤ ਠਾਕੁਰ ਸਿੰਘ ਜੀ ਨੇ ਆਪਣੇ ਭਰਾਵਾਂ ਨੂੰ ਵੀ ਵੰਗਾਰ ਆਂਦਾ । ਨਵਾਂ ਲੋੜੀਂਦਾ ਸਾਮਾਨ ਵੀ ਝੱਟ ਪਟ ਇਕੱਠਾ ਹੋ ਗਿਆ ਤੇ ਸੂਰਜ ਦੇ ਅਸਤਾਚਲ ਵਲ ਜਾਣ ਤਕ ਕੋਠਾ ਨਵੀਂ ਛੱਤ ਨਾਲ ਨਰੋਆ-ਨਰੋਆ ਨਜ਼ਰ ਪੈਣ ਲਗਾ ।

ਘਰ ਵਾਲਿਆਂ ਫੇਰ ਅਰਜ਼ ਕੀਤੀ : ਮਹਾਰਾਜ ! ਹੁਣ ਤਾਂ ਕਿਰਪਾ ਕਰੋ । ਦੇਗਾਂ ਸਜਾਓ ਤੇ ਲੰਗਰ ਕਰੋ । ਤੁਸਾਂ ਬੜੀ ਮਿਹਰ ਕੀਤੀ ਹੈ ਜੁ ਸੇਵਕ ਦਾ ਕਿੰਨੇ ਚਿਰ ਦਾ ਅੜਿਆ ਪਿਆ ਕੰਮ ਝਟਾ ਪਟ ਤਿਆਰ ਕਰਵਾ ਦਿਤਾ ਹੈ । ਹੁਣ ਤਾਂ ਭੁਖ ਤੇਹ ਵੀ ਡਾਢੀ ਲਗ ਗਈ ਹੋਣੀ ਏਂ । ਕੀਹ ਪਤਾ ਕਦੋਂ ਦਾ ਲੰਗਰ ਪਾਣੀ ਛਕਿਆ ਹੋਇਆ ਏ ।

"ਨਹੀਂ ਭਾਈ ਸਿਖਾ ! ਤੂੰ ਡੱਕਾ ਭਰ ਫਿਕਰ ਨਾ ਕਰ। ਅਸੀਂ ਸਭ ਰੱਜੇ ਪੁਜੇ ਹਾਂ। ਅਜੇ ਲੰਗਰ ਦਾ ਹੁਕਮ ਨਹੀਂ ਲਗਦਾ ਤੇ ਨਾ ਹੀ ਦੇਗਾਂ ਦਾ। ਹੁਣ ਤਾਂ ਹੁਕਮ ਬਿਰਾਜ ਜਾਣਦਾ ਹੀ ਲਗਦਾ ਹੈ॥"

ਸਿੰਘ ਸ਼ਨਾਨ ਪਾਣੀ ਕਰਨ ਲਗੇ। ਬਾਣੀਆਂ ਪੜ੍ਹੀਆਂ ਜਾ ਰਹੀਆਂ ਹਨ। ਕਈ ਕਈ ਉੱਚੀਆਂ ਹੇਕਾਂ ਨਾਲ ਰੰਗ ਬੰਨ੍ਹ ਰਹੇ ਹਨ। ਸਿਖ ਨੂੰ ਬਾਰ ਬਾਰ ਇਹ ਗੱਲ ਖਟਕਦੀ ਹੈ ਕਿ ਸੰਤਾਂ ਨੇ ਮੇਰੇ ਘਰ ਦਾ ਅੰਨ-ਜਲ ਅਸਲੋਂ ਹੀ ਨਹੀਂ ਛਕਿਆ ਤੇ ਸਾਰਾ ਦਿਨ ਮਿਹਨਤ ਕਰਕੇ ਛੱਤ ਉਧੇੜੀ ਤੇ ਪੁਆਈ ਹੈ। ਮੇਰਾ ਕੇਹੜੇ ਜਨਮ ਵਿਰ ਭਲਾ ਹੋਵੇਗਾ।

ਸੰਤਾਂ ਦੇ ਸਰਦਾਰ ਸੰਤ ਨੇ ਦਿਲਾਂ ਦੀਆਂ ਜਾਣਕੇ ਘਰ ਵਾਲੇ ਸਿਖ ਨੂੰ ਕੋਲ ਬੁਲਾ ਲਿਆ। ਬਚਨ ਕੀਤਾ, 'ਠਾਕੁਰ ਸਿੰਘਾ ! ਸਤਿਗੁਰੂ ਨੇ ਸਾਨੂੰ ਲੁਟਣ ਖਾਣ ਵਾਸ਼ਤੇ ਵੀ ਸਾਜਿਆ ਹੈ, ਪਰ ਉੜੇ ਧੁੜੇ ਤੇ ਗਰੀਬ ਦੀ ਮਦਦ ਕਰਨ ਦਾ ਬਲ ਵੀ ਦਿਤਾ ਹੈ। ਤੂੰ ਚਿੰਤਾ ਨਾ ਕਰ, ਸਤਿਗੁਰੂ ਨੇ ਤੇਰਾ ਕੰਮ ਸਵਾਰਨ ਵਾਸਤੇ ਹੀ ਸਾਨੂੰ ਏਥੇ ਘਲਿਆ ਹੈ। ਜਦੋਂ ਉਸ ਹੁਕਮ ਕਰਨਾ ਹੈ ਲੰਗਰ ਅਤੇ ਦੇਗਾਂ ਓਦੋਂ ਹੀ ਤਿਆਰ ਹੋ ਜਾਣਗੀਆਂ। ਸਵੇਰੇ ਤੇਰੇ ਘਰ ਹੀ ਲੰਗਰ ਅਤੇ ਦੇਗਾਂ ਸਜਣਗੀਆਂ। ਇਹ ਸਤਿਗੁਰੂ ਦਾ ਹੀ ਉਪਦੇਸ਼ ਹੈ ਕਿ ਦਸਾਂ ਨਵਾਂ ਦੀ ਕਿਰਤ ਕਰਕੇ ਖਾਓ। ਸਾਡੇ ਲਈ ਹੁਕਮ ਹੈ ਮਾੜਿਆਂ ਗਰੀਬਾਂ ਦੀ ਮਦਦ ਕਰਕੇ ਖਾਈਏ ਤੇ ਤਕੜਿਆ ਹੰਕਾਰੀਆਂ ਨੂੰ ਉੱਜ਼ ਜਾ ਲੁਟੀਏ।

ਇਕੇਰਾਂ ਸੰਤ ਕਰਮ ਸਿੰਘ ਜੀ ਦਾ ਜਥਾ ਲਾਹੌਰ ਦੇ ਪਿੰਡ ਦਫਰਕੇ ਚਲਾ ਗਿਆ। ਡਫਰ ਕੇ ਪਿੰਡ ਸਮੁਚਾ ਨਾਮਧਾਰੀਆਂ ਦਾ ਸੀ। ਸ੍ਰੀ ਮਾਨ ਸੰਤ ਫੂਲਾ ਸਿੰਘ ਜੀ ਜ਼ਿਲ ਲਾਹੌਰ ਦੇ ਸੂਬਾ ਸਨ। ਉਹਨਾਂ ਦੇ ਘਰ ਆ ਡੇਰਾ ਲਗਿਆ। ਸੂਬਾ ਜੀ ਨੇ ਅਰਜ਼ ਕੀਤੀ, 'ਸੰਤ ਜੀ, ਚੰਗੇ ਭਾਗਾਂ ਨਾਲ ਆਪ ਜੀ ਦ ਦਰਸ਼ਨ ਨਸੀਬ ਹੋਏ ਹਨ, ਕਿਰਪਾ ਕਰਕੇ ਐਤਕਾਂ ਮਾਹਲ ਪੂੜਿਆ ਦਾ ਲੰਗਰ ਕਰੋ।' ਚੰਗਾ ਸੂਬਾ ਜੀ, ਫਿਰ ਜਿੰਨੇ ਦਿਨ ਏਥੇ ਰਹੀਏ, ਮਾਹਲ ਪੂੜਿਆਂ ਦਾ ਲੰਗਰ ਹੀ ਚਲੇ ਤਾਂ ਸੁਆਦ ਹੈ।' ਸੰਤ ਜੀ ਨੇ ਫਰਮਾਇਆ।

"ਇਹ ਕੇਹੜੀ ਵੱਡੀ ਗੱਲ ਹੈ, ਏਥੇ ਕਾਫੀ ਸੰਗਤ ਹੈ। ਇਕ ਇਕ ਲੰਗਰ ਕੀਤਿਆਂ ਵੀ ਕਈ ਮਹੀਨੇ ਲੰਘ ਜਾਣਗੇ।" ਸੂਬਾ ਜੀ ਨੇ ਆਪਣੇ ਘਰ ਦੇ ਘਿਉ ਨਾਲ ਪੂੜਿਆਂ ਦਾ ਲੰਗਰ ਜਾਰੀ ਕਰ ਦਿਤ। ਸਿਖ, ਹਿੰਦੂ, ਮੁਸਲਮਾਨ, ਵਡੇ ਛੋਟੇ ਆਉਂਦੇ ਗਏ, ਤ੍ਰਿਪਤ ਹੋਕੇ ਮੁੜਦੇ ਰਹੇ। ਸੰਤਾਂ ਦੇ ਸਾਥੀ ਲੰਗਰ ਦੀ ਸੇਵਾ ਕਰ ਰਹੇ

ਸਨ, ਬੀਬੀਆਂ ਭਾਂਡੇ ਮਾਂਜ ਰਹੀਆਂ ਸਨ । ਸੰਤ ਜੀ ਇਕ ਵਿਛੇ ਪਲੰਘ ਤੇ ਬੈਠੇ ਕੋਲ ਬੈਠਣ ਵਾਲਿਆਂ ਨਾਲ ਨਾਮ ਜਪਣ, ਬਾਣੀ ਪੜ੍ਹਨ, ਅਕਾਲ ਪੁਰਖ ਦੀ ਲੀਲ੍ਹਾ, ਸੇਵਾ ਕਰਨ ਤੇ ਸਿਦਕ ਕਮਾਣ ਦੀਆਂ ਸਾਖੀਆਂ ਸੁਣਾ ਰਹੇ ਸਨ ।

ਲੰਗਰ ਦੀਆਂ ਅਰਜ਼ਾਂ ਕਰਨ ਵਾਲਿਆਂ ਦੀਆਂ ਰਸਦਾਂ ਏਸੇ ਘਰ ਹੀ ਆ ਜਾਂਦੀਆਂ । ਲੰਗਰ ਦੀ ਇਹ ਉਤਮਤਾ, ਸੁਆਦ ਤੇ ਪੂੜਿਆਂ ਦੇ ਪਕਵਾਨ ਦੀ ਚਰਚਾ ਘਰਾਂ ਵਿਚੋਂ ਨਿਕਲ ਕੇ ਦੂਜੇ ਪਿੰਡਾਂ ਤਕ ਵੀ ਪਹੁੰਚ ਗਈ । ਲੋਕ ਨਾਮਧਾਰੀਆਂ ਦਾ ਦਰਸ਼ਨ ਕਰਦੇ ਧੰਨ ਧੰਨ ਕੂਕ ਉਠਦੇ । ਕਈਆਂ ਨੇ ਭਜ਼ਨ ਪੁਛਿਆ ।

ਏਸੇ ਪਿੰਡ ਦਾ ਹੀ ਇਕ ਸਰੀਰ ਮੰਡੀ ਕੋਟ ਰਾਧਾ ਕਿਸ਼ਨ (ਕੱਚੀ ਕੋਠੀ, ਉਸਦਾ ਪ੍ਰਚਲਤ ਨਾਮ ਸੀ) ਵਿਚ ਕਪੜੇ ਦਾ ਵਾਪਾਰੀ ਸੀ । ਉਸਨੇ ਵੀ ਦੋ ਚਾਰ ਵਾਰ ਅਰਜ਼ ਕੀਤੀ—ਮਹਾਰਾਜ ਸਾਨੂੰ ਵੀ ਕਦੇ ਸੇਵਾ ਬਖਸ਼ੋ ।

ਇਕ ਦਿਨ ਸੰਤ ਸੇਵਾ ਬਖਸ਼ਣ ਚਲੇ ਗਏ । ਮੰਡੀ ਵਿਚ ਨਾਮਧਾਰੀਆਂ ਦਾ ਇਹ ਸ਼ਾਹੀ-ਟੋਲਾ ਵੇਖਕੇ ਹਰ ਕੋਈ ਅੱਖਾਂ ਪਾੜ ਪਾੜ ਤਕ ਰਿਹਾ ਸੀ । ਇਕ ਚਮਿਆਰ ਦੀ ਦੁਕ ਨ ਤੇ ਖਲੋ ਗਏ । ਜਿੰਨੀਆਂ ਤਿਲੇਦਾਰ ਜੁਤੀਆਂ ਪਈਆਂ ਸਨ, ਟੁਟੀਆਂ ਜੁਤੀਆਂ ਵਾਲੇ ਸਾਥੀਆਂ ਨੂੰ ਲੈ ਦਿਤੀਆਂ । ਏਥੋਂ ਅਗੇ ਤੁਰੇ ਤਾਂ ਇਕ ਕਰਿਆਨਾ ਫਰੋਸ਼ ਤੋਂ ਨਿੱਕੀ ਇਲਾਚੀ, ਕੂਜਾ ਮਿਸ਼ਰੀ ਤੇ ਬਾਦਾਮਾਂ ਦੇ ਸੇਰ ਲੈਕੇ ਵੰਡ ਵੰਡਾ ਦਿਤੇ । ਮੰਡੀ ਵਿਚ ਧੁੰਮਾਂ ਪੈ ਗਈਆਂ । ਬਜਾਜ਼ ਵਾਜਾਂ ਮਾਰਦੇ ਰਹੇ—ਆਓ ਜੀ, ਸਾਨੂੰ ਦਰਸ਼ਨ ਦਿਓ, ਸਾਡੇ ਪਾਸ ਆਓ । ਪਰ ਸੰਤ ਜੀ ਏਸ ਨਗਰ ਦੇ ਉਸ ਬਜ਼ਾਜ਼ ਪਾਸ ਗਏ ਜਿਨੇ ਪਹਿਲਾਂ ਤੋਂ ਹੀ ਬੇਨਤੀਆਂ ਕਰ ਰਖੀਆਂ ਸਨ ।

ਬਜਾਜ਼ ਦੀਆਂ ਅੱਖਾਂ ਵਿਚ ਖੁਸ਼ੀ ਦੀ ਚਮਕ ਸੀ । ਸੰਤਾਂ ਨੂੰ ਉਸ ਆਦਰ ਨਾਲ ਕੋਲਵਾਰ ਕਰਕੇ ਬਹਾਇਆ । ੧੦-੧੫ ਸਰੀਰ ਅੰਦਰ ਹੋਰ ਬੈਠ ਗਏ । ਦੁਕਾਨ ਭਰ ਗਈ । ਦਰਸ਼ਕਾਂ ਦੀ ਭੀੜ ਵੀ ਬਾਹਰਵਾਰ ਖੜੀ ਸੀ ।

'ਕਰੋ ਹੁਕਮ ਜੀ' ਬਜਾਜ਼ ਨੇ ਸਤਾਂ ਦੇ ਨੇਤਰਾਂ ਨਾਲ ਅੱਖਾਂ ਮਿਲਾਕੇ ਆਖਿਆ ।

'ਬਾਹਲਾ ਕੁਛ ਨਹੀਂ ਲੈਣਾ, ਜੋ ਜ਼ਰੂਰਤ ਹੈ ਓਨਾ ਕੁਛ ਹੀ ਲਵਾਂਗੇ । ਕਿਉਂ ਭਾਈ ਰਾਮ ਰਾਮ ? ਤੈਨੂੰ ਕੀ ਚਾਹੀਦਾ ਹੈ ?

'ਬੱਸ ਜੀ, ਇਕ ਕੁਰਤਾ ਤੇ ਇਕ ਦਸਤਾਰ । ਹੋਰ ਤਾਂ ਸਭ ਹੈ ਤਿਆਰ-ਬਰ-ਤਿਆਰ ।'

'ਲਿਆਓ ਜੀ, ਦੋ ਘੋੜੇ ਦੀ ਬੋਸਕੀ ਦਾ ਇਕ ਕੁਰਤਾ ਤੇ ਇਕ ਤਿੰਨ ਗਜਾ ਦਸਤਾਰੇ ਲਈ ਕਪੜਾ ਲਾਹ ਦਿਓ ।'

ਤੇ ਏਸ ਤਰ੍ਹਾਂ ਕੋਈ ੧੦-੧੨ ਸਰੀਰਾਂ ਦੀਆਂ ਲੋੜਾਂ ਪੂਰੀਆਂ ਕੀਤੀਆਂ ਗਈਆਂ। ਹਰੇਕ ਵਾਸਤੇ ਹੀ ਸਿਲਕ ਸੀ ਭਾਵੇਂ ਉਹ ਚਾਈਨਾ ਸੀ, ਜਾਪਾਨੀ ਸੀ ਜਾਂ ਹਿੰਦੁਸਤਾਨੀ।

ਹੁਣ ਦੁਕਾਨਦਾਰ ਦੀਆਂ ਅੱਖਾਂ ਵਿਚ ਘਬਰਾਹਟ ਸੀ। ਉਸਨੂੰ ਸਮਝ ਨਹੀਂ ਸੀ ਆ ਰਿਹਾ ਕਿ ਉਹ ਕੀ ਕਰੇ ਤੇ ਕੀ ਨਾ ਕਰੇ। ਕਪੜਾ ਕਾਫੀ ਮੁਲ ਦਾ ਜਾ ਚੁੱਕਾ ਸੀ। ਪੈਸਿਆਂ ਦੀ ਕੋਈ ਗੱਲ ਨਹੀਂ ਸੀ ਕਰਦਾ ਨਾ ਕੋਈ ਭਾ ਹੀ ਪੁਛਦਾ ਸੀ। ਸੰਤਾਂ ਨੇ ਬਜਾਜ਼ ਨੂੰ ਕਿਹਾ, 'ਹੁਣ ਬੱਸ ਜੀ, ਬਾਕੀ ਫੇਰ ਕਦੇ ਲੈ ਲਵਾਂਗੇ।'

ਸਭ ਸਿੰਘਾਂ ਦੀਆਂ ਥੁੜਾਂ ਦਾ ਸਾਮਾਨ ਲੈ ਕੇ ਸੰਤ ਜ਼ੀ ਆਪਣੇ ਜਥੇ ਸਮੇਤ ਹਟੀਓਂ ਬਾਹਰ ਨਿਕਲ ਆਏ। ਸੁਆਗਤ ਵਿਚ ਖੜਾ ਹਜੂਮ ਪਿਛੇ ਪਿਛੇ ਹੋ ਤੁਰਿਆ। ਹਰ ਕਿਸੇ ਦੀ ਜ਼ਬਾਨ ਤੇ ਸੀ--ਕਿਆ ਸ਼ਾਨਾਂ ਨੇ ਸੰਤਾਂ ਦੀਆਂ, ਸੰਤ ਕਾਹਦੇ ਨੇ ਬਾਦਸ਼ਾਹ ਨੇ। ਪਾਉਣਾ ਰੇਸ਼ਮ, ਖਾਣੇ ਮਾਹਲ ਪੂੜੇ, ਪੀਣੀਆਂ ਬਦਾਮਾਂ ਦੀਆਂ ਸਰਦਾ-ਈਆਂ। ਬੜੇ ਦਾਨੀ ਹਨ ਜੀ, ਬੜੇ ਉਦਾਰ ਹਨ। ਜੋ ਕੁਛ ਵੀ ਕੋਲ ਹੈ, ਉਹ ਕਿਸੇ ਲੋੜਵੰਦ ਨੂੰ ਦੇ ਕੇ ਖੁਸ਼ੀ ਹੀ ਹੁੰਦੇ ਨੇ, ਇਹ ਜੀ ਡਰਦੇ ਵੀ ਨਹੀਂ ਕਿਸੇ ਕੋਲੋਂ। ਅੰਗਰੇਜ਼ ਨੂੰ ਗੋਰਾ ਤੇ ਬਿੱਲਾ ਕਹਿੰਦੇ ਨੇ ਤੇ ਉਹਨਾਂ ਦੀਆਂ ਏਨੀਆਂ ਸਿੱਠਣੀਆਂ ਏਹਨਾਂ ਨੂੰ ਯਾਦ ਜੇ ਕਿ ਕਹਿੰਦਿਆਂ ਅਤੇ ਗਾਉਂਦਿਆਂ ਇਹਨਾਂ ਨੂੰ ਅਸਲੋਂ ਡਰ ਨਹੀਂ ਲਗਦਾ ਕਿ ਇਹ ਕਿਸਦੀ ਹਕੂਮਤ ਵਿਚ ਫਿਰਦੇ ਨੇ। ਸੰਤ ਤਾਂ ਇਹ ਜੇ ਨਾ। ਰੋਜ਼ਾਨਾ ਇਸ਼ਨਾਨ, ਰੋਜ਼ਾਨਾ ਕਪੜੇ ਧੋਣ, ਰੋਜ਼ਾਨਾ ਲੰਗਰ ਲਾ ਰਖਣੇ। ਜਿਥੇ ਜਾਂਦੇ ਨੇ ਓਥੇ ਹੀ ਇਹਨਾਂ ਦੇ ਇਹੋ ਚਾਲੇ।

ਤੇ ਸੰਤ ਸ਼ਹਿਰ ਵਿਚੋਂ ਇਕ ਚਮਤਕਾਰ ਵਾਂਗੂੰ ਬਾਹਰ ਨਿਕਲ ਆਏ।

ਹਫਤੇ ਕੁ ਪਿਛੋਂ ਸ਼ਹਿਰ ਦਾ ਬਜਾਜ਼ ਆ ਕੇ ਸੂਬਾ ਜੀ ਨੂੰ ਪੁਛਣ ਲੱਗਾ: ਸੰਤ ਫੂਲਾ ਸਿੰਘ ਜੀ, ਸੰਤ ਕਿਥੇ ਗਏ ਗਏ, ਉਹ ਪਿੰਡ ਤਾਂ ਨਹੀਂ ਜਾਪੇ?'

'ਆਪਣੀ ਮੌਜ ਦੇ ਮਾਲਿਕ ਨੇ, ਕਹਿਣ ਲਗੇ ਸੂਬਾ ਜੀ, ਬੜੀ ਲੁਟ ਪਾ ਲਈਏ ਹੁਣ ਕੋਈ ਹੋਰ ਦੇਸ ਜਾ ਲੁਟੀਏ।'

'ਬਹੁੜੀ ਓਇ ਮੈਂ ਲੁਟਿਆ ਗਿਆ?' ਬਜਾਜ਼ ਨੂੰ ਪਹਿਲਾਂ ਆਪਣੀਆਂ ਬੇਨਤੀਆਂ ਚੇਤੇ ਆਈਆਂ, ਫੇਰ ਸੁਆਰਥ, ਫੇਰ ਸ਼ੰਕਾ ਤੇ ਫੇਰ ਹਕੀਕਤ:

* * *

ਸੰਤ ਮੂਏ ਕਿਆ ਰੋਈਐ, ਜਉ ਆਪਣੇ ਗ੍ਰਿਹ ਜਾਇ ॥
ਰੋਵਹੁ ਸਾਕਤਿ ਬਾਪੁਰੇ ਜੋ ਹਟੇ ਹਾਟਿ ਵਿਕਾਇ ॥

ਕਟੂ ਪਿੰਡ ਵਿਚ ਸ੍ਰੀ ਸਤਿਗੁਰ ਸੱਚੇ ਪਾਤਸ਼ਾਹ ਜੀ ਦਾ ਦੌਰਾ ਸੀ। ਸੰਗਤਾਂ ਦੀ ਖੂਬ ਗਹਿਮਾ ਗਹਿਮ ਸੀ, ਸੰਤਾਂ ਨੂੰ ਸਤਿਗੁਰੂ ਜੀ ਵਲੋਂ ਘੋੜਾ ਹਾਜ਼ਰ ਰਹਿੰਦਾ ਸੀ। ਸੰਤਾਂ ਅਰਜ਼ ਕੀਤੀ : 'ਗਰੀਬ ਨਿਵਾਜ਼ ! ਘੋੜਾ ਸ੍ਰੀ ਭੈਣੀ ਸਾਹਿਬ ਭੇਜ ਦਈਏ।' ਸਤਿਗੁਰੁ ਜੀ ਕਿਹਾ : 'ਸੰਤ ਜੀ ! ਘੋੜੇ ਦੀ ਕੋਈ ਗੱਲ ਨਹੀਂ, ਘੋੜਾ ਆ ਜਾਵੇਗਾ।' ਮੇਲੇ ਉਪਰੰਤ ਸੰਤ ਬਰਨਾਲੇ ਆ ਗਏ। ਬਰਨਾਲਿਉਂ ਸੈਦੋ ਪੁਜੇ। ਓਥੇ ਮਿਸਤਰੀ ਸਿੰਘਾਂ ਸੰਤਾਂ ਦਾ ਮੇਲਾ ਸੁਖਿਆ ਹੋਇਆ ਸੀ। ਸੰਤ ਆਪ ਹੀ ਸੈਦੋ ਪੁਜ ਗਏ ਤੇ ਬਚਨ ਕੀਤਾ, 'ਲਿਆਓ ਭਾਈ ! ਤੁਹਾਡਾ ਮੇਲਾ ਕਰੀਏ।' ਮਿਸਤਰੀ ਸਿੰਘਾਂ ਦਾ ਇਹ ਮੇਲਾ ਇਕ ਮੁਕੱਦਮਾ ਜਿਤਣ ਕਾਰਨ ਸੀ, ਉਹਨਾਂ ਦਾ ਖਿਆਲ ਸੀ ਜ਼ਰਾ ਰੁਝੇਵਾਂ ਮੁਕ ਲਏ ਤਾਂ ਮੇਲਾ ਹੋਵੇ, ਪਰ ਹਰੇਕ ਨੂੰ ਆਪਣਾ ਆਪਣਾ ਕੰਮ, ਮਿਸਤ੍ਰੀਆਂ ਨੂੰ ਆਪਣਾ ਕੰਮ ਤੇ ਸੰਤਾਂ ਨੂੰ ਆਪਣਾ ਕੰਮ ਸੀ। ਮਿਸਤ੍ਰੀਆਂ ਮੁੜ ਅਰਜ਼ ਕੀਤੀ : 'ਜੀ ਕੁਝ ਦਿਨ ਅਟਕ ਜਾਓ, ਕੰਮ ਦਾ ਬੜਾ ਤਾੜ ਏ।' ਪਰ ਸੰਤਾਂ ਨੂੰ ਕੌਣ ਮਨਾਏ, ਉਹਨਾਂ ਕਿਹਾ ਅਜੋ ਹੀ ਮੇਲਾ ਕਰਨਾ ਏਂ। ਸੰਤਾਂ ਹੁਕਮ ਦੇ ਦਿਤਾ : 'ਦੀਵਾਨ ਲਗੇ, ਵਰਨੀ ਕਰੋ।' ਪਰ ਸੰਤਾਂ ਦਾ ਇਹ ਵੀ ਨਿਯਮ ਸੀ ਕਿ ਵਰਨੀ ਵਿਚ ਬੈਠਣ ਤੋਂ ਪਹਿਲਾਂ ਸਭ ਦੇ ਕਪੜੇ ਸਾਬਣ ਨਾਲ ਧੋਤੇ ਹੋਣੇ ਚਾਹੀਦੇ ਹਨ। ਇਹ ਸਮਾਂ ਰਾਤ ਦੇ ਅੱਠ ਦਾ ਸੀ, ਪਰ ਨਾ ਕੋਈ ਵਰਨੀ ਕਰਨ ਵਾਲਾ ਨਾ ਕੋਈ ਕੀਰਤਨ ਕਰਨ ਵਾਲਾ। ਸੰਗਤ ਨੇ ਅਰਜ਼ ਕੀਤੀ ਜੀ 'ਈਸਰ ਦਾਸ ਨੂੰ ਸਿੰਘ ਲੈਣ ਗਏ ਹੋਏ ਨੇ, ਵਰਨੀ ਵਾਲੇ ਕਪੜੇ ਸਾਫ ਕਰ ਰਹੇ ਨੇ, ਆਉਣ ਤੇ ਸਭ ਠੀਕ ਹੋ ਜਾਵੇਗਾ।' ਫੇਰ ਸੰਤਾਂ ਲਾਂਗਰੀਆਂ ਨੂੰ ਪੁਛਿਆ : 'ਕਿਉਂ ਭਾਈ ਗੁਰਮੁਖੋ ! ਪ੍ਰਸ਼ਾਦ ਤਿਆਰ ਹੈ ?' ਲਾਂਗਰੀਆਂ ਅਰਜ਼ ਕੀਤੀ ਜੀ 'ਮਹਾਰਾਜ ! ਤਿਆਰ ਕਰ ਲੈਂਦੇ ਹਾਂ।' ਸੰਤ ਆਪ ਹੀ ਲੰਗਰ ਵਿਚ ਚਲੇ ਗਏ, ਪ੍ਰਸ਼ਾਦੇ ਤਿਆਰ ਕਰ ਲਏ ਤੇ ਆਪ ਛੱਕ ਕੇ ਕੋਠੇ ਤੇ ਚੜ੍ਹ ਗਏ। ਹੁਣ ਸਮਾਂ ੯ ਵਜੇ ਦਾ ਹੋਵੇਗਾ। ਆਖਿਆ ਚੰਗਾ ਭਾਈ ਮੇਲਾ ਆਪੇ ਹੀ ਹੋ ਜਾਵੇਗਾ, ਪਰ ਮੇਰੇ ਤਾਂ ਜ਼ਰਾ ਦਿਲ ਵਿਚ ਦਰਦ ਪੈਣ ਲੱਗ ਪਈ ਹੈ, ਬਸ ਬਚਨ ਬਿਲਾਸ ਕਰਦਿਆਂ ਪ੍ਰਾਣ ਪੰਖੇਰੂ ਦੇਹ ਨੂੰ ਤਿਆਗਕੇ ਸੱਚ-ਖੰਡ ਚਲੇ ਗਏ। ਇਧਰ ਕੀਰਤਨ ਸ਼ੁਰੂ ਹੋ ਗਿਆ ਤੇ ਓਧਰ ਦੇਵਪੁਰੀ ਵਿਚ ਜੈ ਜੈ ਕਾਰ ਹੋਈ। ਅਪੱਛਰਾਂ ਹਾਰ ਲੈ ਲੈ ਸੰਤਾਂ ਦਾ ਸੁਆਗਤ ਕਰਨ ਵਾਸਤੇ ਆਈਆਂ। ਜੰਗਲ ਦੀ ਅੱਗ ਵਾਗ ਸੰਤਾਂ ਦੇ ਚਲਾਣੇ ਦੀ ਖਬਰ ਦੁਆਲੇ ਫੈਲ ਗਈ। ਜਿਸ ਨੇ ਸੁਣਿਆ ਵਿਚੇ ਕੰਮ ਛਡ

ਸੈਦੋ ਨੂੰ ਤੁਰ ਪਿਆ। ਵੀਹ ਵੀਹ ਕੋਹਾਂ ਤੋਂ ਸੰਗਤਾਂ ਪੁਜ ਗਈਆਂ। ਖੁਲ੍ਹੇ ਲੋਕਾਂ ਦਾ ਕੋਈ ਅੰਤ ਨਹੀਂ, ਜਥਿਆਂ ਦੇ ਜਥੇ ਕੀਰਤਨ ਕਰਦੇ ਆ ਰਹੇ ਸਨ ਤੇ ਮੇਲਾ ਆਪਣੀ ਮਿਸਾਲ ਆਪ ਹੀ ਸੀ। ਸੰਤਾਂ ਚੜ੍ਹਾਈ ਭਾਵੇਂ ਸੈਦੋ ਕੀਤੀ, ਮਗਰ ਸਸਕਾਰ ਹਿੰਮਤ ਪੁਰੇ ਹੋਇਆ। ਇਕ ਟੀਨ ਘਿਉ ਦਾ ਹਵਨ ਹੋਇਆ : ਇਕ ਟੀਨ ਘਿਉ ਦਾ ਕੜਾਹ ਪ੍ਰਸ਼ਾਦ ਹੋਇਆ, ੫ ਵਜੇ ੧੩ ਭਾਦਰੋਂ ਨੂੰ ਸਸਕਾਰ ਹੋਇਆ। ਜਿਧਰ ਨਿਗਾਹ ਮਾਰੋ ਸੰਗਤ ਹੀ ਸੰਗਤ ਵਿਖਾਈ ਦੇਂਦੀ ਸੀ। ਸੰਗਤਾਂ ਸ਼ਬਦ ਕੀਰਤਨ ਕਰ ਰਹੀਆਂ ਤੇ ਸਭ ਦੀ ਰਸਨਾ ਤੇ ਸੀ, ਸੰਤ ਸਨ ਸੰਤ, ਜਿਨ੍ਹਾਂ ਅਨੇਕ ਜਨਮਾਂ ਦੇ ਕੋੜ੍ਹਿਆਂ ਦਾ ਕੋੜ੍ਹ ਦੂਰ ਕੀਤਾ।

]ਇਹ ਵਾਰਤਾ ਸੰਤ ਜਗੀਰ ਸਿੰਘ ਪਾਸੋਂ ਪ੍ਰਾਪਤ ਕੀਤੀ]



ਜੋਹਲਾ ਵਡਾਲਾ

# ਸੰਤ ਮੋਹਣ ਸਿੰਘ ਜੀ

ਸਤਿਗੁਰ ਦੇ ਚਰਨਾਂ ਵਿਚ ਹੀਰੇ, ਜਵਾਹਾਰਾਤ, ਲਾਲ, ਮਤੀ, ਯਾਕੂਤ ਆਦਿ ਦੇ ਢੇਰਾਂ ਦੇ ਢੇਰ ਹੁੰਦੇ ਹਨ, ਪਰ ਦਿਸਦੇ ਭਾਗਾਂ ਵਾਲਿਆਂ ਨੂੰ ਹਨ । ਜਿਨ੍ਹਾਂ ਭਾਗਵਾਨਾਂ ਤੇ ਮਿਹਰ-ਦ੍ਰਿਸ਼ਟੀ ਹੋ ਜਾਵੇ, ਉਸਨੂੰ ਇਹਨਾਂ ਵਡਮੁਲੇ ਪਦਾਰਥਾਂ ਦੇ ਝਲਕਾਰੇ ਵੱਜਣ ਲੱਗ ਜਾਂਦੇ ਹਨ ਤੇ ਦੁਨਿਆਵੀ ਪਦਾਰਥ ਕੌਡੀਆਂ ਤੇ ਘੋਘੇ ਦਿਸਣ ਲੱਗ ਪੈਂਦੇ ਹਨ । ਅਜੇਹੀ ਭਾਗ ਭਰੀਆਂ ਅੱਖਾਂ ਵਾਲਿਆਂ ਵਿਚੋਂ ਸ੍ਰੀਮਾਨ ਸੰਤ ਮੋਹਣ ਸਿੰਘ ਜੀ ਹਨ, ਜਿਨ੍ਹਾਂ ਦਾ ਜਨਮ ਜੋਹਲਾਂ ਵਡਾਲਾ ਜ਼ਿਲਾ ਅੰਮ੍ਰਿਤਸਰ ਵਿਚ ਹੋਇਆ।

ਸੰਤ ਜੀ ਉਹਨਾਂ ਮਹਾਂ ਪੁਰਖਾਂ ਵਿਚੋਂ ਹੋਏ ਹਨ ਜਿਨ੍ਹਾਂ ਬਾਰੇ ਸ੍ਰੀ ਕਬੀਰ ਜੀ ਨੇ ਲਿਖਿਆ ਹੈ :--

ਕਬੀਰ ਮਤਿਗੁਰ ਸੂਰਮੇ ਬਾਹਿਆ ਬਾਣ ਜੁ ਏਕ ॥
ਲਾਗਤਿ ਹੀ ਭੌਇ ਗਿਰ ਪਰਾ, ਪੜਾ ਕਲੇਜੇ ਛੇਕ ॥

ਸੰਤਾਂ ਦੇ ਬੋਲ ਵਿਚ ਇਕ ਰਸ ਸੀ, ਸਰੋਤੇ ਬੁਤ ਬਣ ਜਾਂਦੇ ਸਨ । ਪੰਡਤ ਬਿਸ਼ਨ ਸਿੰਘ ਗੁਰੂ ਘਰ ਦੇ ਘੋੜਿਆਂ ਦੇ ਸੇਵਕ, ਉਹਨਾਂ ਦੀ ਸੁਰ, ਉਹਨਾਂ ਦੀ ਆਵਾਜ਼ ਦੀ ਉਪਮਾ ਕਰਦੇ ਥਕਦੇ ਨਹੀਂ । ਮਧਰਾ ਕੱਦ, ਕੋਇਲ ਵਰਗਾ ਬੋਲ, ਸਾਂਵਲਾ ਚਿਹਰਾ, ਰੰਗ ਵਿਚ ਰਤੇ ਨੇਤਰ । ਅੰਦਰਲੇ ਨਾਲ ਜੁੜੇ ਧਾਰਨ ਚੁਕਦੇ ਤਾਂ ਨਰ ਨਾਰੀਆਂ ਦੀ ਗਲ ਕੀ ਉਡਦੇ ਪੰਛੀ ਵੀ ਇਕ ਵੇਰ ਰੁਕ ਜਾਂਦੇ ।

ਮੋਹਣ ਸਿੰਘ ਦੇ ਮਿੱਠੇ ਬੋਲਾਂ ਨੇ ਹੀ ਬਾਲ ਕਾਲ ਤੋਂ ਹੀ ਨਾਚਿਆਂ ਨੇ ਆਪਣੇ ਵਲ ਖਿੱਚ ਲਿਆ । ਉਹਨਾਂ ਲਾਲਚ ਦੇ ਕੇ ਨਾਚ ਵਲ ਚੇਟਕ ਲਾ ਦਿਤੀ । ਮੋਹਣੇ ਪੈਰਾਂ ਨਾਲ ਘੁੰਗਰੂ ਬੰਨ ਲੈਣੇ ਤੇ ਗੀਤ ਗਾਉਣੇ । ਉਸਦੀ ਮਸਤੀ ਦੀ ਆਵਾਜ਼ ਨੇ ਪਿੰਡਾਂ ਦੇ ਪਿੰਡ ਖਿੱਚ ਲੈਣੇ, ਮਾਇਆ ਦਾ ਮੀਂਹ ਵੱਸਣ ਲੱਗ ਪੈਂਦਾ । ਜੋਹਲਾਂ ਦੇ ਆਲੇ ਦੁਆਲੇ ਵਿਚ ਧੁੰਮਾਂ ਪੈ ਗਈਆਂ । ਇਕ ਮੋਹਣਾ ਮੁੰਡਾ ਉੱਠਿਆ ਹੈ, ਨਿਰਾ

ਕਾਨ੍ਹ । ਜਿਵੇਂ ਭਗਵਾਨ ਕ੍ਰਿਸ਼ਨ ਦੀ ਬੰਸਰੀ ਤੇ ਗੋਪੀਆਂ ਮੋਹਿਤ ਹੋ ਫਿਰਦੀਆਂ ਸਨ, ਤਿਵੇਂ ਇਸ ਮੋਹਣੇ ਤੇ ਨੌਜਵਾਨ ਕੁੜੀਆਂ ਤੇ ਮੁੰਡੇ ਉੱਡ ਉੱਡ ਪੈਂਦੇ । ਇਹ ਰਾਸਧਾਰੀਏ ਜਿਸ ਇਲਾਕੇ ਵਲ ਜਾਣ, ਇਹਨਾਂ ਦੇ ਪਿੜ ਵਿਚ ਤਿਲ ਮਾਰਿਆਂ ਭੁੰਜੇ ਨਾ ਪੈਂਦਾ । ਇਹਨਾਂ ਰਾਸਧਾਰੀਆਂ ਚੰਗਾ ਪੈਸਾ ਕਮਾਇਆ, ਪਰ ਜਦ ਰੇਖ ਬਦਲਦੀ ਹੈ ਤਾਂ ਸੁੱਤੇ ਭਾਗ ਆਪੇ ਹੀ ਜਾਗ ਪੈਂਦੇ ਹਨ ।

ਇਕ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਜੋਹਲੀਂ ਚਰਨ ਪਾਏ । ਇਥੇ ਬੰਮਾ, ਜਸਮੇਰ ਨਗਰ, ਦਸਮੇਸ਼ ਨਗਰ, ਜ਼ੀਡਾਂ ਦੀਆਂ ਸੰਗਤਾਂ ਆ ਜੁੜੀਆਂ । ਦੇਵਨੇਤ ਮੋਹਣ ਸਿੰਘ ਵੀ ਘਰ ਆਇਆ ਹੋਇਆ ਸੀ । ਦੀਵਾਨ ਵਿਚ ਢਾਡੀਆਂ ਵਾਰਾਂ ਲਾਈਆਂ, ਜਥੇਦਾਰਾਂ ਦੇ ਦੀਵਾਨਾਂ ਵਾਯੂ-ਮੰਡਲ ਪਵਿਤ੍ਰ ਕਰ ਦਿਤਾ । ਪਿਛਲੇ ਪਹਿਰ ਭਾਈ ਕਾਲੂ ਕਿਆਂ ਕੀਰਤਨ ਆਰੰਭਿਆ, ਸੱਚੇ ਪਾਤਸ਼ਾਹ ਆਪ ਤਾਊਸ ਫੜਿਆ, ਮੋਢੇ ਨਾਲ ਲਾਇਆ, ਤਾਰਾਂ ਸੁਰ ਕੀਤੀਆਂ ਤੇ ਉਪਰ ਕੋਮਲ ਪੋਟਿਆਂ ਨਾਲ ਗਜ਼ ਫੇਰਿਆ । ਤਾਊਸ ਤੋਂ ਨਿਕਲੀ ਸੁਰ ਨੇ ਸਰੋਤਿਆਂ ਦੇ ਸੀਨਿਆਂ ਨੂੰ ਚੀਰ ਦਿਤਾ । ਮੋਹਿਣਾ ਵੀ ਕੁਹਿਆ ਗਿਆ, ਸਤਿਗੁਰਾਂ ਦੇ ਪਹਿਲੇ ਦਰਸਨਾਂ ਨੇ ਉਸ ਤੇ ਜਾਦੂ ਕਰ ਦਿਤਾ, ਹੁਣ ਤਾਊਸ ਦੀ ਸੁਰ ਨੇ ਕੁਹ ਸੁਟਿਆ । ਭਾਈ ਗੁਰਦਾਸ ਜੀ ਨੇ ਜਗਿਆਸੂ ਦੀ ਉਸ ਅਵਸਥਾ ਨੂੰ ਇਉਂ ਵਰਨਨ ਕੀਤਾ ਹੈ :--

ਦਰਸਨ ਦੇਖਤ ਹੀ ਸੁਧਿ ਕੀ ਨ ਸੁਧਿ ਰਹੀ,
ਬੁਧਿ ਕੀ ਨ ਬੁਧਿ ਰਹੀ, ਮਤਿ ਮੈ ਨ ਮਤਿ ਹੈ ।
ਸੁਰਤਿ ਮੈ ਨ ਸੁਰਤਿ ਅਉਰ ਧਿਆਨ ਮੈ ਨ ਧਿਆਨ ਰਹਯੋ,
ਗਿਆਨ ਮੈ ਨ ਗਿਆਨ ਰਹਿਓ, ਗਤਿ ਮੈ ਨ ਗਤਿ ਹੈ ।

ਵਡੀਆਂ ਪੱਗਾਂ, ਵਡਿਆਂ ਖਾਨਾਂ ਤੇ ਵਡੇ ਵਡੇ ਸਰਦਾਰਾਂ ਦੇ ਮਨਾਂ ਤੇ ਜ਼ਾਦੂ ਕਰਨ ਵਾਲਾ, ਪਲੋ ਪਲੀ ਰੁਪਿਆਂ ਨਾਲ ਝੋਲੀਆਂ ਭਰ ਲੈਣ ਵਾਲਾ ਮੋਹਿਣਾ, ਮੋਹਿਆ ਗਿਆ । ਕਲੇਜਾ ਛੇਕੋ ਛੇਕ ਹੋ ਗਿਆ । ਲੋਟਣੀਆਂ ਲੈਂਦਾ ਦੀਵਾਨ ਵਿਚ ਜਾ ਡਿੱਗਾ ਤੇ ਚਰਨਾਂ ਦੀ ਧੂੜ ਬਖਸ਼ਣ ਲਈ ਝੋਲੀ ਅੱਡ ਖਲੋਤਾ । ਸਚੇ ਪਾਤਸ਼ਾਹ ਦੇ ਲਾਗੇ ਹੀ ਸੰਤ ਨੱਥਾ ਸਿੰਘ ਜੀ ਪਤੰਗ ਬੈਠੇ ਸਨ, ਸਚੇ ਪਾਤਸ਼ਾਹ ਨੇ ਪਤੰਗ ਹੁਰਾਂ ਨੂੰ ਭਜਨ ਦੇਣ ਵਾਸਤੇ ਇਸ਼ਾਰਾ ਕੀਤਾ । ਇਕ ਸਤਿਗੁਰਾਂ ਦੇ ਦਰਸ਼ਨ' ਦੂਆ ਭਜਨ ਤੇ ਸ਼ਬਦ ਦੇ ਆਸ਼ਿਕ, ਪਤੰਗ ਹੁਰਾਂ ਦੀ ਰਸਨਾ ਤੋਂ ਸਤਿਗੁਰਾਂ ਦੀ ਮਿਹਰ ਦੁਆਰਾ ਪਰਾਪਤ ਹੋਇਆ ਭਜਨ, ਕੰਨ ਵਿਚ ਜ਼ਾਣ ਦੀ ਦੇਰ ਸੀ, ਮਨ ਸ਼ਾਂਤ ਹੋ ਗਿਆਂ । ਜਿਵੇਂ ਸਵਾਂਤੀ ਬੂੰਦ ਪ੍ਰਾਪਤੀ ਪਿਛੋਂ ਸਿੱਪ ਸਾਗਰ ਦੀ ਤਹਿ ਵਿਚ ਚੁਭੀ ਮਾਰ ਜਾਂਦਾ ਹੈ, ਤਿਆ

ਮੋਹਿਣੇ ਤੋਂ ਮੋਹਿਨ ਤੇ ਮੋਹਿਨ ਤੋਂ ਸ਼ਰਧਾਲੂ ਮੋਹਨ ਬਣ ਗਿਆ। ਘਰ ਬਾਹਰ ਤੋਂ ਅਗੇ ਹੀ ਛੁਟੀ ਸੀ, ਓਸੇ ਵੇਲੇ ਹੰਸਾਂ ਨਾਲ ਰਲ ਗਏ। ਰਾਸਧਾਰੀਆਂ ਬਥੇਰੇ ਲਾਲਚ ਦਿਤੇ, ਸਬਜ਼ ਬਾਗ਼ ਵਖਾਏ, ਤੈਨੂੰ ਚੰਗੇ ਪੈਸੇ ਦਿਤੇ ਜਾਇਆ ਕਰਨਗੇ, ਕਿਸੇ ਸੋਹਣੀ ਕੁੜੀ ਨਾਲ ਵਿਆਹ ਦਿਆਂਗੇ, ਇਹਨਾਂ ਮਲੰਗਾਂ ਤੋਂ ਕੀ ਹਾਸਲ ਕਰੇਂਗਾ, ਪਰ ਉਹ ਜਿਸ ਮਾਲਾ ਦਾ ਮੋਤੀ ਸੀ, ਓਸੇ ਮਾਲਾ ਵਿਚ ਪਰੁਚ ਗਿਆ। ਅੰਮ੍ਰਿਤ ਛੱਕ ਲਿਆ, ਸ਼ੋਧ ਧਾਰਨ ਕਰ ਲਈ, ਗੁਟਕਾ ਲੈ ਲਿਆ, ਮਾਲਾ ਮਿਲ ਗਈ। ਬਸ ਅੰਮ੍ਰਿਤ ਵੇਲੇ ਜਾਗਣਾ, ਇਸ਼ਨਾਨ ਪਾਨ ਕਰ ਦੀਵਾਨ ਵਿਚ ਪੁਜਣਾ, ਆਸਾ ਦੀ ਵਾਰ ਵਿਚ ਹਾਜ਼ਰੀ, ਰਸਨਾਂ ਵੀ ਚਲੇ, ਸ਼ਬਦ ਕੰਨਾਂ ਵਿਚ ਗੂੰਜੇ, ਕੰਨਾਂ ਵਿਚ ਸਰੋਂਦ, ਅਠੇ ਪਹਿਰ ਮਸਤੀ ਚੜ੍ਹੀ ਰਹੇ। ਸਚੇ ਪਾਤਸ਼ਾਹ ਕੁਝ ਸਮੇਂ ਵਾਸਤੇ ਬੀੜ ਵਿਚ ਸੇਵਾ ਦਾ ਹੁਕਮ ਕਰ ਦਿਤਾ। ਅਗੋਂ ਓਥੇ ਮਿਲ ਗਏ ਬਾਬਾ ਗੰਡਾ ਸਿੰਘ, ਬਾਬਾ ਡੋਰਾਂ ਵਾਲਾ (ਚੰਦਾ ਸਿੰਘ), ਬਾਬਾ ਮੋਰਾਂ ਵਾਲਾ, ਕਰਮ ਸਿੰਘ ਮਨੀਮ, ਮਾਤਾ ਭੁਪਿੰਦਰ ਕੌਰ, ਮਾਤਾ ਅੰਬੋ ਜੀ, ਤੇ ਉਹਨਾਂ ਦੀ ਸੇਵਾਦਾਰਨ ਮਾਈ ਖੇਮੀ। ਲਗੇ ਸੇਵਾ ਕਰਨ ਤੇ ਖੁਸ਼ੀਆਂ ਲੈਣ। ਗੁਰਮੁਖੀ ਪੜ੍ਹ ਲਈ, ਬਾਣੀ ਯਾਦ ਕਰ ਲਈ, ਹੱਥ ਕਾਰ ਵਲ ਤੇ ਚਿਤ ਯਾਰ ਵਲ, ਸ਼ਬਦ ਕੀਰਤਨ ਵਿਚ ਹਿੱਸਾ ਲੈਣ ਲਗੈ। ਜਦ ਸਚੇ ਪਾਤਸ਼ਾਹ ਤਪਤ ਰੂਹਾਂ ਨੂੰ ਠਾਰਨ ਹਿਤ ਦੌਰਿਆਂ ਤੇ ਜਾਂਦੇ, ਅਤੇ ਸਚੇ ਪਾਤਸ਼ਾਹ ਨੂੰ ਬਾਹਰ ਦੇਰ ਹੋ ਜਾਂਦੀ ਤਾਂ ਇਹਨਾਂ ਭੌਰਿਆਂ ਦਾ ਵੈਰਾਗ ਠੱਲਿਆ ਨਾ ਜਾਂਦਾ। ਹੜ੍ਹਾਂ ਵਿਚ ਰੁੜ੍ਹ ਜਾਂਦੇ, ਆਪ ਮੁਹਾਰੇ ਕੂਕੀ ਜਾਣਾ :—

ਮੇਰੇ ਵਹਿਮਾਂ ਖਿਆਲਾਂ ਦਾ ਤੂੰ ਮਰਕਜ਼,
ਨਹੀਂ ਕਿਸੇ ਪਰਕਾਰ ਦੀ ਚਾਹ ਕੋਈ।
ਤੇਰਾ ਚਿਹਰਾ ਤੇ ਪਿਆਰ ਦਰਕਾਰ ਮੈਨੂੰ,
ਕਿਸੇ ਹੋਰ ਨ ਕਾਰ ਦੀ ਚਾਹ ਕੋਈ।

ਤੇ ਇਸ ਵਹਿਣ :

ਮਹਿਬੂਬਾਂ ਦੇ ਵੇਖਣ ਖਾਤਰ ਕੱਖ ਗਲੀ ਦਾ ਥੀਵਾਂ।
ਵਗੇ ਵਾਉ ਪੂਰੇ ਦੀ ਜਿਉਂ, ਦਰ ਤੇ ਜਾਏ ਸੁਟੀਵਾਂ।
ਆਂਦੇ ਜਾਂਦੇ ਦਰਸ਼ਨ ਪਾਵਾਂ, ਚਰਨੀਂ ਕਦੀ ਛੁਹੀਵਾਂ।
ਚਰਨ ਧੂੜ ਬਣ ਸਤਿਗੁਰ ਵਾਲੇ ਮੁੜਕੇ ਮੈਂ ਮਰ ਜੀਵਾਂ।

ਜੇ ਇਹ ਮਸਤਾਂ ਦੀ ਟੋਲੀ ਸੀ, ਪਰ ਮਰਯਾਦਾ ਵਿਚ ਪਕੇ ਸਨ।

ਉਹਨੀਂ ਦਿਨੀਂ ਕਰਮ ਸਿੰਘ ਮੁਸਲਮਾਨੀ ਛੱਡ ਨਵਾਂ ਨਵਾਂ ਸਿੰਘ ਸਜਿਆ

ਸੀ। ਇਹਨਾਂ ਮਸਤਾਂ ਸਲਾਹ ਕੀਤੀ ਕਿ ਵੇਖੀਏ, ਕੀ ਕਰਮ ਸਿੰਘ ਅੰਦਰੋਂ ਕਲਮਾਂ ਨਿਕਲਿਆ ਹੈ ਕਿ ਨਹੀਂ, ਜੰਗਲ ਵਿਚੋਂ ਮੋਇਆ ਸੂਰ ਲੈ ਆਂਦਾ ਤੇ ਲੰਗਰੋਂ ਦੂਰ ਅੱਗ ਬਾਲ ਮਾਸ ਰਿੰਨਿਆਂ ਤੇ ਸਾਰਿਆਂ ਰਲ ਕੇ ਖਾਧਾ ਤੇ ਕੁਤਿਆਂ ਨੂੰ ਵੀ ਖੁਆਇਆ ਕੁਤੇ ਤਾਂ ਖਾਂਦੇ ਬੀਮਾਰ ਪੈ ਗਏ। ਇਹ ਤਾਂ ਇਹਨਾਂ ਦਾ ਯਕੀਨ ਪੱਕਾ ਹੋ ਗਿਆ ਕਿ ਕਰਮ ਸਿੰਘ ਮੁਸਲਮਾਨੀ ਛੱਡ ਗਿਆ ਹੈ, ਪਰ ਸਤਿਗੁਰਾਂ ਦੀ ਨਾਰਾਜ਼ਗੀ ਦਾ ਸਭ ਨੂੰ ਫਿਕਰ ਪੈ ਗਿਆ। ਸਚੇ ਪਾਤਸ਼ਾਹ ਸੰਗਤਾਂ ਨੂੰ ਤਾਰਦੇ ਵਾਪਸ ਮੁੜੇ, ਸਭ ਦੀ ਖਬਰ ਸੂਰਤ ਪੁਛੀ ਤੇ ਇਹ ਮੰਡਲੀ ਹੱਥ ਜੋੜ ਖਲੋਤੀ, ਨੀਵੀਂ ਪਾ ਲਈ ਤੇ ਰੋਈ ਜਾਣ। ਸਤਿਗੁਰੂ ਜੀ ਪੁਛਿਆ 'ਕੀ ਗੱਲ ?' 'ਸੱਚੇ ਪਾਤਸ਼ਾਹ ਸਿਖੀ ਰੋੜ੍ਹ ਬੈਠੇ।' 'ਕਿਵੇਂ ?'

ਤਾਂ ਸਾਰੀ ਵਿਥਿਆ ਸੁਣਾਈ, ਸੱਚੇ ਪਾਤਸ਼ਾਹ ਖਾਣ ਵਾਲਿਆਂ ਨੂੰ ਤਨਖਾਹ ਲਾਈ ਤੇ ਅੰਮ੍ਰਿਤ ਛੱਕਣ ਦਾ ਹੁਕਮ ਕੀਤਾ।

ਲਖ ਖੁਸ਼ੀਆਂ ਪਾਤਸ਼ਾਹੀਆਂ ਜੇ ਸਤਿਗੁਰ ਨਜਰ ਕਰੇ ॥
ਨਿਮਖ ਏਕ ਹਰਿ ਨਾਮ ਦੇ ਤਨ ਮਨ ਸੀਤਲ ਹੋਇ ॥

ਮੋਹਣ ਸਿੰਘ ਨੂੰ ਭਜਨ ਬਾਣੀ ਦੇ ਨਾਲ ਸੇਵਾ ਨੇ ਅੰਦਰੋਂ ਬਾਹਰੋਂ ਚਮਕਾ ਦਿਤਾ। ਲਾਲ ਮਜੀਠ ਹੋ ਚਮਕੇ, ਲਿਸ਼ਕਾਰੇ ਮਾਰਨ ਲੱਗਾ। ਜਦ ਤਕ ਸਚੇ ਪਾਤਸ਼ਾਹ ਦਰਸ਼ਨ ਦੇਣ, ਤਨ ਮਨ ਖਿੜਿਆ, ਪਰ ਜਦੋਂ ਦੌਰਿਆਂ ਤੇ ਜਾਣ ਤਾਂ ਵੈਰਾਗੀ। ਸਾਧ ਮੰਡਲੀ ਪਿਛਲੇ ਪਹਿਰ ਸੇਵਾ ਤੋਂ ਵਿਹਲੇ ਹੋ ਕੀਰਤਨ ਕਰਦੀ ਤਾਂ ਮੋਹਣ ਸਿੰਘ ਪੈਰਾਂ ਨੂੰ ਘੁੰਗਰੂ ਬੰਨ੍ਹ ਲੈਂਦਾ, ਨੱਚਦਾ ਨਾਲੇ ਗਾਉਂਦਾ :

ਤੇਰੇ ਇਸ਼ਕ ਨਚਾਇਆ ਕਰ ਥਈਆ ਥਈਆ।
ਬਹੁੜੀ ਵੇ ਤਬੀਬਾ ਮੈਂ ਮਰ ਗਈਆ।

ਸਭਨਾਂ ਆਪਣੀ ਆਪਣੀ ਵਾਰੀ ਵਾਹੁਣੀ :

ਤੇਰੇ ਹੱਥ ਡੋਰਾਂ ਮਾਲਿਕਾ, ਵਸ ਨ ਅਸਾਂ ਦੇ ਕੋਈ।
ਤੇਰੇ ਹੱਥ ਡੋਰਾਂ ਮਾਲਿਕਾ, ਵਸ ਨ ਅਸਾਂ ਦੇ ਕੋਈ।

ਮੋਠਾਂ ਵਾਲੇ ਬਾਬੇ ਪਿਛੋਂ ਗੰਡਾ ਸਿੰਘ ਹੇਕ ਲਾ ਦੇਣੀ :

ਵਡ ਪ੍ਰਤਾਪੀ ਪੁਨੂੰਆਂ, ਸਾਨੂੰ ਸਸੀਆਂ ਨੂੰ ਥਲੀਂ ਨਾ ਮਾਰੀਂ।

ਕਦੇ ਕਦਾਈਂ ਸੰਤ ਮੋਹਣ ਸਿੰਘ ਸੁਰ ਛੇੜ ਆਲੇ ਦੁਆਲੇ ਨੂੰ ਮਸਤਾਨਿਆਂ ਕਰ ਦੇਣਾ :

ਤੇਰੇ ਬਾਝ ਰੰਗੀਲਿਆ ਸੱਜਣਾਂ ਓਏ,
ਕਿਸੇ ਹੋਰ ਨਾ ਯਾਰ ਦੀ ਚਾਹ ਕੋਈ।

ਮੈਨੂੰ ਹਿਰਸ ਨਾ ਕਿਸੇ ਗੁਲਜ਼ਾਰ ਦੀ ਏ,
ਨਾ ਹੀ ਮਹਿਕ ਬਹਾਰ ਦੀ ਚਾਹ ਕੋਈ।
ਮਾਹੀਆ ਤੇਰੇ ਜਲਵੇ ਸਾਨੂੰ ਮਾਰ ਸੁਟਿਆ :
ਘਰ ਘਾਟ ਜੋਗਾ ਸਾਨੂੰ ਨਹੀਂ ਛਡਿਆ।

ਪੰਡਤ ਬਿਸ਼ਨ ਸਿੰਘ ਦੀ ਸੰਗਤ ਨੇ ਦਸਵੇਂ ਪਾਤਸ਼ਾਹ ਦੀ ਬਾਣੀ ਤੇ ਹਾਵੀ ਕਰਾ ਦਿਤਾ, ਉਸ ਵਿਚੋਂ ਮਸਤੀ ਦੇ ਕਬਿਤ ਤੇ ਵੈਰਾਗ ਦੇ ਸਵੱਯੇ ਯਾਦ ਹੋ ਗਏ। ਸੰਤਾਂ ਘੁੰਗਰੂ ਬੰਨ੍ਹ, ਬੰਸਰੀ ਮੂੰਹ ਨਾਲ ਲਾ ਕਿਸੇ ਰੰਗ ਵਿਚ ਪੜ੍ਹਨਾ ਤੇ ਸਾਥੀਆਂ ਨੂੰ ਵੀ ਰੰਗ ਚਾੜ੍ਹੀ ਜਾਣਾ। ਜਿਵੇਂ:--

ਰੂਖਨ ਤੇ ਰਸ ਚੋਵਨ ਲਗਾ ਝਰੇ ਝਰਨਾ ਗਿਰ ਤੇ ਸੁਖਦਾਈ।
ਘਾਸ ਚੁਣੇ ਨਹੀਂ ਮਿਰਗ ਬਨਕੇ ਖਗ ਰੀਝ ਰਹੇ ਜਾਂ ਸੁਕਪਾਈ।
ਦੇਵ, ਗੰਧਾਰ, ਬਿਲਾਵਲ, ਸਾਰੰਗ, ਕੀਰਜ ਹਿਤ ਤਾਨ ਬਸਾਈ।
ਦੇਵ ਸਬੈ ਮਿਲ ਦੇਖਤ ਕੌਤਕ ਜੋ ਮੁਰਲੀ ਨੰਦ ਲਾਲ ਬਜਾਈ।

ਭਗਵਾਨ ਦੀ ਮੁਰਲੀ ਤਾਂ ਭਾਗਾਂ ਵਾਲਿਆਂ ਨੇ ਸੁਣੀ ਹੋਵੇਗੀ, ਪਰ ਇਸ ਸਾਵਲੇ ਮੋਹਨੇ ਨੇ ਕੋਈ ਘਟ ਰੰਗ ਨਹੀਂ ਬੰਨਣਾ। ਕਈ ਵੇਰ ਪੁਰਾਣੇ ਰਾਸਧਾਰੀਆਂ ਦੀਆਂ ਬੋਲੀਆਂ ਨੂੰ ਵੀ ਛੋਹ ਲੈਣਾ, ਪਰ ਰੰਗ ਨਵਾਂ ਮਸਤਾ ਨਿਆਂ ਵਾਲਾਂ। ਕਵਾਲੀ ਦਾ ਰੰਗ ਵੀ ਚੰਗਾ ਬੰਨ੍ਹਦੇ :--

ਤੇਰੀ ਚੌਖਟ ਪੇ ਆਨਾ ਮੇਰਾ ਕਾਮ ਥਾ।
ਮੇਰੀ ਬਿਗੜੀ ਬਨਾਨਾ ਤੁਮਾਰਾ ਕਾਮ ਹੈ।
ਜਿਨ ਕੋ ਦੁਨੀਆਂ ਮੇਂ ਕੋਈ ਅਦਨਾ ਕਹੇ,
ਉਨੇਂ ਅਪਨਾ ਬਨਾਨਾ ਤੇਰਾ ਕਾਮ ਹੈ।
ਛੋੜ ਦੀ ਕਿਸ਼ਤੀ ਮੈਂਨੇ ਤੇਰੇ ਨਾਮ ਪਰ,
ਅਬ ਕਨਾਰੇ ਲਗਾਂਨਾ ਤੇਰਾ ਕਾਮ ਹੈ।

ਕੋਇਲ ਵਰਗਾ ਬੋਲ, ਪੈਰਾਂ ਦਾ ਤਾਲ, ਹੱਥਾਂ ਦੀ ਤਾੜੀ ਸਭ ਨੂੰ ਦੀਵਾਨਾ ਬਣਾ ਦੇਣਾ। ਸੰਤਾਂ ਨੇ ਸਭ ਨੂੰ ਆਪਣੇ ਵਲ ਖਿਚ ਲਿਆ।

ਗਰੀਬ ਨਿਵਾਜ਼ ਸਤਿਗੁਰੂ ਜੀ ਆਪ ਵੀ ਸਤਿਗੁਰੂ ਰਾਮ ਸਿੰਘ ਜੀ ਦੇ ਕੱਠ ਸਨ, ਉਹ ਉਹਨਾ ਦੀ ਵੈਰਾਗੀ ਦਸ਼ਾ, ਆਪਣੇ ਵਿਚ ਸਮਾ ਲਿਆ ਤੇ ਦੋਰਿਆਂ ਦੇ ਨਾਲ ਲੈ ਟੁਰੇ। ਕਾਲੂ ਕੇ ਰਾਗੀ, ਸੰਤ ਫਤਹ ਸਿੰਘ, ਬੰਤਾ ਸਿੰਘ ਬੂੜਾ ਡਲ, ਤੇ

ਪਤੰਗ ਜੀ ਨੇ ਰੰਗ ਬੰਨੇ। ਸੰਗਤਾਂ ਵੀ ਤਿਲ ਮਾਰਿਆਂ ਭੁੰਜੇ ਨਾ ਪੈਣ ਦਣ। ਵਹੀਰਾਂ ਘਤੀਂ ਤੁਰਨ।

ਇਕ ਵੇਰ ਰਤੇ ਚੋਇ ਦਾ ਦੌਰਾ ਸੀ। ਉਥੇ ਸ: ਕੇਹਰ ਸਿੰਘ ਅੰਗਰੇਜ਼ ਦਾ ਝੋਲੀ ਚੁਕ ਰਹਿੰਦਾ ਸੀ। ਉਸ ਫੜ ਮਾਰੀ ਜੇ (ਮਹਾਰਾਜ) ਪ੍ਰਤਾਪ ਸਿੰਘ ਇਥੇ ਆਵੇ ਤਾਂ ਸਿਰ ਵੱਢ ਦਿਆਂਗਾ। ਇਹ ਖਬਰ ਇਲਾਕੇ ਵਿਚ ਜੰਗਲ ਦੀ ਅੱਗ ਵਾਂਗ ਫੈਲ ਗਈ। ਜਿਸ ਕੂਕੇ ਸੁਣਿਆ, ਉਹ ਗੜਵਾ, ਡੋਰੀ, ਕਛਹਿਰਾ ਪਰਨਾ ਤੇ ਜੋ ਹੱਥ ਵਿਚ ਮਿਲਿਆ ਲੈ ਰਤੇ ਚੋਇ ਵਲ ਤੁਰਿਆ। ਸੰਗਤਾਂ ਵਹੀਰਾਂ ਘਤ ਦਿਤੀਆਂ। ਗਿਲ ਮਹਿਮਦੂਆਲੀ, ਕੋਟਲੀ, ਸਦੋਵਾਲ ਆਦਿ ਤੋਂ ਤੇ ਮਾਨਾਂ ਵਾਲੇ ਦੇ ਆਲੇ ਦੁਆਲੇ ਦੇ ਸੈਨੀ ਤੇ ਕੰਬੋ ਸਿੰਘ ਆ ਜੁੜੇ। ਚਵੀਂ ਪਾਸੀਂ ਸੰਗਤਾਂ ਦਾ ਸਾਗਰ ਠਾਠਾਂ ਮਾਰੇ, ਪਰ ਸਚੇ ਪਾਤਸ਼ਾਹ ਬੜੇ ਠਰੰਮੇ ਨਾਲ ਸਭ ਨੂੰ ਕਿਹਾ, 'ਕੋਈ ਮੈਨੂੰ ਕੁਝ ਕਹੇ, ਤੁਸੀਂ ਕਿਸੇ ਨੂੰ ਕੁਝ ਨਹੀਂ ਕਹਿਣਾ, ਮੈਂ ਇਕੱਲਾ ਹੀ ਸਹਾਰਾਂਗਾ।' ਸਿੰਘਾਂ ਕਹਿਆ, 'ਸਚੇ ਪਾਤਸ਼ਾਹ ਜੀਓ! ਹੋਰ ਸਭ ਕੁਝ ਮੰਨਾਂਗੇ, ਪਰ ਜੇਹੜਾ ਤੁਹਾਡੇ ਵਲ ਅੱਖ ਕਰੇਗਾ, ਅੱਖ ਕਢ ਦਿਆਂਗੇ, ਜੇਹੜਾ ਉਂਗਲ ਕਰੇਗਾ, ਉਹ ਉਂਗਲ ਵੱਢ ਦਿਆਂਗੇ। ਜੇਹੜਾ ਮਾਂ ਦਾ ਪੁਤ ਤੁਹਾਡੇ ਕੋਲ ਆਇਗਾ, ਸਾਡੀਆਂ ਲਾਸ਼ਾਂ ਤੋਂ ਲੰਘਕੇ ਆਇਗਾ।' ਪਰ ਸਤਿਗੁਰੂ ਜੀ ਸਭ ਨੂੰ ਹੁਕਮ ਦੇ ਕੇ ਇਕ ਥਾਂ ਬੰਨ ਬਠਾਇਆ। ਲੱਗਾ ਸ਼ਬਦ ਕੀਰਤਨ ਹੋਣ। ਸੰਤ ਭਗਤ ਸਿੰਘ ਹੁਰਾਂ ਦੇ ਗਰਜਵੇਂ ਸੁਰ —

ਕੜਕਣ ਕੜਕਣ ਸਬਜ਼ ਕਮਾਨਾ,
ਕੜਕਣ ਕੜਕਣ ਜੀ,
ਕੜਕਣ ਸਬਜ਼ ਕਮਾਨਾਂ, ਕੜਕਣ ਕੜਕਣ ਜੀ...

ਸਚੇ ਪਾਤਸ਼ਾਹ ਉੱਠੇ, ਦਗ ਦਗ ਕਰਦਾ ਚਿਹਰਾ, ਮੋਟੇ ਨੇਤਰ, ਮੁਛਹਿਰੇ ਉੱਭਰੇ। ਕੇਹਰ ਸਿੰਘ ਦੇ ਸੂਹੀਆਂ ਸਭ ਜਾ ਸੁਣਾਇਆ। ਜਦ ਉਸਨੂੰ ਇਹ ਪਤਾ ਲੱਗਾ ਕਿ ਸਤਿਗੁਰ ਮੇਰੇ ਘਰ ਵਲ ਆ ਰਹੇ ਹਨ, ਘਰ ਦੇ ਪਿਛਵਾੜਿਆਂ ਵਲੋਂ ਉੱਤਰ, ਖੇਤਾਂ ਵਿਚ ਜਾ ਲੁਕਿਆ, ਕਿਤੇ ਵਖਾਈ ਨਾ ਦਿਤੀ। ਓਥੇ ਸਾਰਾ ਦਿਨ ਦੀਵਾਨ ਲੱਗੇ, ਪਿਛਲੇ ਪਹਿਰ ਰਾਗੀਆਂ ਕੀਰਤਨ ਅਰੰਭਿਆ। ਸਚੇ ਪਾਤਸ਼ਾਹ ਆਪ ਤਾਊਸ ਫੜਿਆ ਤੇ ਅਲਾਪ ਕੀਤਾ। ਸੰਤ ਮੋਹਣ ਸਿੰਘ ਪੈਰਾਂ ਨੂੰ ਘੁੰਗਰੂ ਬੰਨ੍ਹ ਲਏ ਤੇ ਨਿਰਤ ਅਰੰਭ ਦਿਤੀ। ਸੰਤਾਂ ਨੂੰ ਮਸਤਾਨੀ ਦਸ਼ਾ ਵਿਚ ਵੇਖ ਮਸਤਾਨਿਆਂ ਨਾਲ਼ ਦੀਵਾਨ ਭਰ ਗਿਆ। ਦੇਵਪੁਰੀ ਵਾਂਗ ਗੰਧਰਬ ਵੀ ਨਿਰਤ ਕਰ ਰਹੇ ਸਨ। ਸੰਤ ਮੋਹਣ ਸਿੰਘ ਜੀ ਨਾਲੇ ਨਿਰਤ ਕਰਨ ਨਾਲੇ ਗਾਉਣ :

ਨਹੀਂ ਹਮ ਭੇਖ ਕੇ ਜੋਗੀ ਹਮਾਰਾ ਪੰਥ ਨਿਆਰਾ ਹੈ।
ਕਰੇਂ ਹਮ ਏਕ ਕੀ ਪੂਜਾ, ਜਿਸਕਾ ਸਾਰਾ ਪਸਾਰਾ ਹੈ।

ਖੈਰ ਇਹ ਦੌਰਾ ਬੜਾ ਸਫਲ ਰਿਹਾ, ਨਿੰਦਕਾਂ ਨੂੰ ਹਰ ਪਾਸਿਉਂ ਫਿਟਕਾਰਾਂ ਪਈਆਂ। ਸਚੇ ਪਾਤਸ਼ਾਹ ਸੰਗਤਾਂ ਨੂੰ ਖੁਸ਼ੀਆਂ ਬਖਸ਼ਦੇ ਸਦੋਵਾਲ ਦਰਸ਼ਨ ਦਿਤੇ। ਸਦੋਵਾਲ ਉਹ ਨਗਰ ਸੀ ਜਿਥੇ ਸ: ਸਉਣ ਸਿੰਘ ਰਹਿੰਦਾ ਸੀ। ਇਸ ਘਰ ਤੇ ਖਾਸ ਕਿਰਪਾ ਸੀ ਕਿ ਸੰਗਤਾਂ ਜੁੜਦੀਆਂ ਤੇ ਕੀਰਤਨ ਹੁੰਦਾ ਰਹਿੰਦਾ। ਗੁਰੂ ਕਿਆਂ ਦੇ ਘੋੜੇ ਤੇ ਘੋੜੀਆਂ ਸਰਦਾਰ ਦੇ ਖੇਤਾਂ ਵਿਚ ਖੁਲੇ ਦੁੜੰਗੇ ਲਾਂਦੇ ਤੇ ਖੁਸ਼ੀਆਂ ਲਾਂਦੇ। ਇਹ ਸਰਦਾਰ ਵੀ ਸ਼ਤਿਗੁਰੂ ਹਰੀ ਸਿੰਘ ਦੀ ਕਿਰਪਾ ਸਦਕਾ ਨਮੂਨੇ ਦਾ ਸਿਖ ਸੀ, ਇਹ ਉਹ ਦਿਲ ਗੁਰਦੇ ਵਾਲਾ ਸਰਦਾਰ ਸੀ, ਜਿਸਨੇ ਆਪਣੇ ਨਾਉਂ ਲੱਗੀ ਜ਼ਮੀਨ ਆਪਣੇ ਭਰਾਵਾਂ ਨੂੰ ਵੱਢਕੇ ਨਾਉਂ ਲਗਾਈ ਸੀ। ਇਹ ਮਿਸਾਲ ਵੀ ਆਪਣੇ ਥਾਂ ਆਪ ਦੀ ਹੈ।

ਕੁਝ ਸਮੇਂ ਉਪਰੰਤ ਸੰਤ ਮੋਹਣ ਸਿੰਘ, ਫਤਹ ਸਿੰਘ, ਆਗਿਆ ਲੈ ਪਿੰਡਾਂ ਵਿਚ ਦੌਰਾ ਅਰੰਭ ਮਾਂਗਾਂ, ਦੀਨਪੁਰ, ਮੁਗਲ ਚੱਕ ਵਿਚੋਂ ਹੁੰਦੇ, ਮਾਲਵਾ ਤੇ ਦੜਪ ਦੇ ਨਗਰਾਂ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਜੱਸ ਕੀਤਾ। ਇਸ ਜਥੇ ਦੇ ਲਾਂਗਰੀ ਸੰਤ ਜੋਤਾ ਸਿੰਘ ਜੀ ਸਨ। ਇੰਦਰ ਸਿੰਘ ਢੁਲਕੀਆਂ ਤੇ ਹਜ਼ਾਰਾ ਸਿੰਘ ਮਾਫ਼ੀ ਆਦਿ ਸਨ। ਸੰਤ ਮੋਹਣ ਸਿੰਘ ਦੀ ਰਸਨਾ ਵਿਚ ਉਹ ਰਸ ਸੀ ਕਿ ਪੰਛੀ ਵੀ ਕੀਲੇ ਜਾਂਦੇ ਸਨ। ਇਹਨਾਂ ਵਡੇ ਵਡੇ ਪਹਿਲਵਾਨਾਂ ਦੀਆਂ ਕੰਡਾਂ ਲਾਈਆਂ। ਉਹਨਾਂ ਵਿਚੋਂ ਨੱਥਾ ਸਿੰਘ ਲੋਪੋਕੇ ਤੇ ਕੁੰਦਨ ਸਿੰਘ, ਅਜੈਬ ਸਿੰਘ ਵਰਗੇ ਬਦਮਾਸ਼ਾਂ ਨੂੰ ਦੇਵਤੇ ਬਣਾ ਦਿਤਾ। ਪਰੰਪਰਾ ਤੋਂ ਦੈਂਤਾਂ ਤੇ ਦੇਵਤਿਆਂ ਵਿਚ ਲੱਗੀ ਆਈ ਏ। ਉਹ ਭਲੇ ਕਾਰਜਾਂ ਵਿਚ ਵਿਗਣ ਪਾਉਣੋਂ ਬਾਜ਼ ਨਹੀਂ ਆਉਂਦੇ, ਇਹ ਉਹ ਦਿਨ ਸਨ ਜਦ ਗੋਰਿਆਂ ਦੇ ਪਿਠੂ ਸਿਖਾਂ ਦੇ ਰੂਪ ਵਿਚ ਧਰਮ ਕਾਰਜਾਂ ਵਿਚ ਵਿਗਨ ਪਾਇਆ ਕਰਦੇ ਸਨ। ਸੰਤ ਭਗਤ ਸਿੰਘ ਦਾਤੇ ਵਾਲੀਏ, ਮੰਗਲ ਸਿੰਘ ਅਰਸ਼ੀ ਫਰਿਸ਼ਤੇ, ਸੰਤ ਨਿਧਾਨ ਸਿੰਘ 'ਆਲਿਮ', ਇੰਦਰ ਸਿੰਘ 'ਚਕਰਵਰਤੀ', ਸੰਤ ਨੱਥਾ ਸਿੰਘ 'ਪਤੰਗ', ਸੰਤ ਬੰਤਾ ਸਿੰਘ ਤੇ ਹੋਰ ਅਨੇਕਾਂ ਤਲਵਾਰਾਂ ਵਰਦੀਆਂ ਵਿਚ ਸਤਿਗੁਰੂ ਰਾਮ ਸਿੰਘ ਦੇ ਨਾਉਂ ਦਾ ਡੰਕਾ ਵਜਾਇਆ ਕਰਦੇ ਸਨ।

ਸੰਤ ਮੋਹਣ ਸਿੰਘ ਤਰਨ ਤਾਰਨ ਪੁਜੇ, ਕੁਝ ਸਿਰ ਫਿਰੇ ਨਿਹੰਗਾਂ ਤੇ ਪੁਜਾਰੀਆਂ ਕਿਹਾ, ਇਥੇ ਕੂਕਿਆਂ ਦਾ ਦੀਵਾਨ ਨਹੀਂ ਲੱਗ ਸਕਦਾ।' ਇਸ ਇਲਾਕੇ ਦੇ ਭਜਨ ਸਿੰਘ ਆਦਿ ਪਹਿਲਵਾਨਾਂ ਨੂੰ ਸੰਤਾਂ ਮਾਸ, ਸ਼ਰਾਬ ਛੱਡਾ ਦੇਵਤਾ ਬਣਾਇਆ ਸੀ,

ਉਹ ਵੀ ਡਾਂਗਾ ਚੁਕ ਆ ਖਲੋਤੇ ਤੇ ਸੰਤਾਂ ਨੂੰ ਅਰਜ਼ ਕੀਤੀ, 'ਸੰਤ ਜੀ, ਕਰੋ ਕਿਰਪਾ ਲਾਓ ਦੀਵਾਨ, ਵੇਖਣੇ ਆਂ ਕਿਹੜਾ ਭੜੂਆ ਤੁਹਾਡੀ ਵਾ ਵਲ ਵੇਖਦਾ ਏ, ਸ਼ੇਰਾਂ ਦੀ ਭਭਕਾਰ ਵਜਣ ਦੀ ਡੇਰ ਸੀ, ਲੰਡੀ ਬੁੱਚੀ, ਪੂਛਲਾਂ ਚੁਕ ਸ਼ੂਟ ਹੋ ਗਈ :--

ਜਿਉ ਕਰ ਸੂਰਜ ਨਿਕਲਿਆ ਤਾਰੇ ਛਿਪੇ ਅੰਧੇਰ ਪਲੋਆ ।
ਸਿੰਘ ਬੁਕੇ ਮਿਰਗਾਵਲੀ ਭੰਨੀ ਜਾਏ ਨ ਧੀਰ ਧਰੋਆ ।

ਪੰਡਿਤ ਗੋਪਾਲ ਸਿੰਘ ਪੁਰਾਣੇ ਵਾਕਿਆਤ ਨੂੰ ਬੜੇ ਮਨੋਹਰ ਢੰਗ ਨਾਲ ਵਰਨਨ ਕੀਤਾ ਕਰਦੇ ਹਨ । ਉਹਨਾਂ ਦਸਿਆ ਕਿ ਇਕ ਸਮੇਂ ਲਾਹੌਰ ਵਿਚ ਬੜਾ ਭਾਰੀ ਦੀਵਾਨ ਲੱਗਾ ਹੋਇਆ ਸੀ । ਹਜ਼ਾਰਾਂ ਲੋਗ ਗੈਰ ਨਾਮਧਾਰੀ, ਹਿੰਦੂ ਮੁਸਲਮਾਨ ਬੈਠੇ ਸੁਣ ਰਹੇ ਸਨ ਤੇ ਮਸਤੀ ਨਾਲ ਝੂੰਮ ਰਹੇ ਸਨ । ਇਤਨੇ ਨੂੰ ਚਾਰ ਮੁਸ਼ਟੰਡੇ ਆਏ ਤੇ ਲਗੇ ਊਲ ਜਲੂਲ ਬੋਲਣ । ਸੰਤ ਮੋਹਣ ਸਿੰਘ ਹੋਰੀਂ ਉੱਠੇ, ਇਕ ਨੂੰ ਫੜ ਉਸਦੇ ਕੰਨ ਵਿਚ ਭਜਨ ਦਸ ਦਿਤਾ । ਭਜਨ ਮਿਲਣ ਦੀ ਦੇਰ ਸੀ ਉਹ ਮਸਤ ਹੋ ਗਿਆ । ਉਸਨੂੰ ਡਿਗਦਿਆਂ ਵੇਖ ਬਾਕੀ ਤਿੰਨ ਭੱਜ ਗਏ ।

ਸੰਤਾਂ ਵਿਚ ਇਹ ਵਾਧਾ ਸੀ ਕਿ ਲੰਗਰ ਵੱਖਰਾ ਨਹੀਂ ਕਰਨਾ, ਜ਼ੋ ਬਣੇ ਇਕੋ ਥਾਂ । ਜੋ ਸਾਧ ਸੰਗਤ ਵਿੱਚ ਮੱਥਾ ਟਿਕੇ ਉਹ ਗੁਰੂ ਕੇ ਲੰਗਰ ਵਿੱਚ, ਪੱਲਾ ਨਹੀਂ ਬੰਨ੍ਹਣਾ । ਜਿਸਨੂੰ ਭਜਨ ਦਸਣਾ, ਉਸਨੂੰ ਕਹਿਣਾ ਇਹ ਮਨੁਖਾ ਜਨਮ ਭਾਗਾਂ ਨਾਲ ਮਿਲਿਆ ਹੈ, ਇਸ ਨੂੰ ਭੰਗ ਦੇ ਭਾੜੇ ਨਾ ਗੁਆਓ, ਭ ਜਨ ਬੰਦਗੀ ਕਰੋ, ਕਿਸੇ ਗਰੀਬ ਦੀ ਬਾਂਹ ਫੜੋ । ਇਕ ਧਰਮ ਸਿੰਘ ਨਾਉਂ ਦਾ ਸਿਖ ਸੀ, ਕਿਸੇ ਕਾਰਨ ਫਾਂਸੀ ਹੋ ਗਈ । ਸੰਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਅਰਜ਼ ਕੀਤੀ, ਸਤਿਗੁਰ ਤਰੁਠੇ, ਕੜੀਆਂ ਬੇੜੀਆਂ ਟੁਟੀਆਂ, ਉਹ ਗੁਰੂ ਘਰ ਦਾ ਸਾਰੀ ਉਮਰ ਸ਼ਰਧਾਲੂ ਰਿਹਾ ।

ਇਕ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਬਾਲ ਕਾਲ ਵਿੱਚ ਬੇਅੰਤ ਜੀ ਦੇ ਰੂਪ ਵਿੱਚ ਸਨ, ਉਹਨਾਂ ਦੇ ਚਰਨਾਂ ਵਿੱਚ ਹਾਜ਼ਰ ਹੋਏ, ਮੱਥਾ ਟੇਕਿਆਂ ਤੇ ਬੜੇ ਪਿਆਰ ਸਤਿਕਾਰ ਨਾਲ ਕਿਹਾ, ਘਟਿ ਘਟਿ ਵਾਸੀ, ਹਰੇਕ ਦੀਆਂ ਕਾਮਨਾਵਾਂ ਪੂਰੀਆਂ ਕਰਨ ਵਾਲਿਓ, ਜ਼ਰਾ ਬਹਿ ਜਾਓ, ਚਰਨ ਮੇਰੇ ਵਲ ਕਰੋ। ਇਹ ਕਹਿੰਦਿਆਂ ਕਹਿੰਦਿਆਂ ਦੁਹਾਂ ਪੈਰਾਂ ਨੂੰ ਘੁੰਗਰੂ ਬੰਨ੍ਹ ਦਿਤੇ ਤੇ ਹੱਥ ਜੋੜ ਬੇਨਤੀ ਕੀਤੀ ਕਿ ਸੂਰਜ, ਚੰਨ, ਤਾਰਾ ਮੰਡਲਾਂ ਨੂੰ ਨਚਾਉਣ ਵਾਲਿਓ, ਜ਼ਰਾ ਉੱਠੋ ਤੇ ਨਿਰਤ ਕਰੋ ।' ਬੇਅੰਤ ਪਾਤਸ਼ਾਹ ਮੌਜ ਨਾਲ ਉੱਠੇ, ਛਣਨ ਛਣਨ ਕਰਦਿਆਂ ਗੇੜੇ ਲਾਏ ਤੇ ਸੰਤਾਂ ਦੀ ਇੱਛਾ ਪੂਰੀ ਕੀਤੀ । ਸੰਤ ਜੀ ਵੀ ਇਹ ਦ੍ਰਿਸ਼ ਵੇਖ ਜਾਮੇ ਵਿੱਚ ਫੂਲੇ ਨਾ ਸਮਾਏ ਤੇ ਰੰਗ ਵਿੱਚ ਨਿਰਤ ਕਰਨ ਲੱਗੇ ।

ਜਥੇਦਾਰ ਉਦੇ ਸਿੰਘ ਚੂੰਨੀ ਦਸਦੇ ਹਨ ਕਿ ਓਥੇ ਸ੍ਰੀ ਗੁਰੂ ਹਰੀ ਸਿੰਘ ਜੀ ਦਾ ਹੁਕਮ ਪਾ ਕੇ ਸੰਤ ਜੀਊਣ ਸਿੰਘ, ਗੁਗੇ ਦੀ ਮਾੜੀ, ਵਾਲੇ ਸਥਾਨ ਤੇ ਜਿਸਨੂੰ ਲੋਕ ਗੁਰੂਆਂ ਵਾਂਗੂੰ ਪੂਜਦੇ ਸਨ, ਹਟਾ ਗੁਰੂ ਘਰ ਨਾਲ ਜੋੜਿਆ। ਜਦ ਉਹ ਬਿਰਧ ਹੋ ਗਏ ਤਾਂ ਪਟਿਆਲਿਓਂ ਸੰਤ ਬੀਰ ਸਿੰਘ ਤਪਸਵੀ ਆਇਆ। ਉਸ ਸੰਤਾਂ ਦੀ ਬੜੇ ਪਰੇਮ ਨਾਲ ਸੇਵਾ ਕੀਤੀ। ਜਦ ਬਾਬਾ ਬੀਰ ਸਿੰਘ ਜ਼ੀ ਮਹਾਨ ਤਪਸਵੀ ਤੇ ਕਰਨੀ ਵਾਲੇ ਸਾਧੂ ਚੜ੍ਹਾਈ ਕੀਤੀ ਤਾਂ ਸਤਿਗੁਰੂ ਪ੍ਰਤਾਪ ਸਿੰਘ ਜ਼ੀ ਸੰਤ ਮੋਹਣ ਸਿੰਘ ਹੁਰਾਂ ਨੂੰ ਉਹਨਾਂ ਦੇ ਭੋਗ ਸਮੇਂ ਭੇਜਿਆ। ਉਹ ਵੀ ਰੰਗੀਲੇ' ਇਹ ਵੀ ਰੰਗੀਲੇ। ਸੰਤਾਂ ਲਗਾਤਾਰ ੧੨ ਘੰਟੇ ਦੀਵਾਨ ਲਾਇਆ, ਅੰਮ੍ਰਿਤ ਵਰਸ਼ਾ ਕੀਤੀ। ਸ਼ੰਗਤਾਂ ਮਸਤ, ਪਸ਼ੂ ਪੰਛੀ ਮਸਤਾਨੇ, ਚੰਨ ਸੂਰਜ ਸ਼ਭ ਰੰਗ ਵਿਚ, ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਨ ਖੁਸ਼ੀਆਂ ਬਖਸ਼ੀਆਂ।

, ਇਸ ਦਿਨ ਤੋਂ ਸੰਤਾਂ ਦੀ ਦੇਹ ਢਿੱਲੀ ਹੋ ਗਈ। ਸਚੇ ਪਾਤਸ਼ਾਹ ਸੰਤ ਸਰਦਾਰਾ ਸਿੰਘ ਹਕੀਮ ਨੂੰ ਇਹਨਾਂ ਦੀ ਦਵਾ ਦਾਰੂ ਵਾਸਤੇ ਹੁਕਮ ਕੀਤਾ। ਸੰਤ ਸਰਦਾਰਾ ਸਿੰਘ ਤਨੋ ਮਨੋ ਸੇਵਾ ਕੀਤੀ ਤੇ ਦਵਾਈ ਵਲੋਂ ਕੋਈ ਕਸਰ ਨਾ ਛੱਡੀ। ਅੰਤ ਇਹ ਬੈਰਾਗੀ ਜੋਗੀ ੪੦-੪੫ ਸਾਲ ਭੋਗ ਸਤਿਗੁਰਾਂ ਦੀਆਂ ਖੁਸ਼ੀਆਂ ਲੈ ਸਚਖੰਡ ਜਾ ਬਰਾਜੇ। ਜਦ ਤੋਂ ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਪੁਜੇ, ਸੋਧ ਰਖ ਲਈ, ਜਿਹੜੀ ਆਖਰੀ ਸਵਾਸਾਂ ਤਕ ਨਿਭੀ। ਲੋਕ ਕਹਿੰਦੇ ਹਨ, ਘਰ ਦਾ ਜੋਗੀ ਜੋਗੜਾ, ਬਾਹਰ ਦਾ ਜੋਗੀ ਸਿਧ, ਪਰ ਸੰਤ ਮੋਹਣ ਸਿੰਘ ਨੂੰ ਜੰਡਲਾ ਵਡਾਲੇ ਦੀਆਂ ਸੰਗਤਾਂ ਪੂਰਨ ਸਿਧ ਸਮਝਿਆ। ਇਸਦਾ ਰਾਜ਼ ਬਿਲਕੁਲ ਸਪਸ਼ਟ ਹੈ, ਕਿ ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਖੰਡਾਂ ਬ੍ਰਹਮੰਡਾ ਦੇ ਮਾਲਿਕ ਜਾਣ, ਉਹਨਾਂ ਦੇ ਚਰਨਾਂ ਵਿਚ ਆਪਣਾ ਆਪ ਅਰਪਨ ਕਰ ਚੁਕੇ ਸਨ, ਉਹ ਆਪਣੇ ਮਨ ਨੂੰ ਹਮੇਸ਼ਾ ਪਰੇਰਨਾ ਦਿਤਾ ਕਰਦੇ ਸਨ :--

ਦਿਲਾ ! ਜਿਸਕੇ ਲੀਏ ਆਇਆ ਹੈਂ ਤੂੰ ਉਸ ਪਰ ਫਿਦਾ ਹੋ ਜਾ।
ਜਫ਼ਾ ਕੋ ਛੋੜ ਕਰ ਸਰ ਬਸਤਾ ਏ ਮਿਹਰੋ ਵਫਾ ਹੋ ਜਾ।
ਜਹਾਂ ਕੇ ਕਾਮ ਕਰ ਸਾਰੇ, ਝੁਕਾ ਰਹੋ ਯਾਰ ਕੇ ਦਰ ਪਰ,
ਯਿਹ ਕਹਿ ਨਫਸੇ ਸਿਤਮਗਰ ਕੋ ਕਿ ਬੇਜਾ ਹੋ ਬਜਾ ਹੋ ਜਾ।
ਪ੍ਰਸਤਾਰੇ ਖੁਦਾ ਬਨ ਜ਼ਾ, ਖੁਦ ਪ੍ਰਸਤੀ ਸੇ ਜੁਦਾ ਹੋ ਜਾ,
ਖੁਦਾ ਮੇਂ ਔਰ ਜੁਦਾ ਮੇਂ ਹੈ ਫਰਕ ਬਸ ਏਕ ਨੁਕਤੇ ਕਾ,
ਯਹੀ ਨੁਕਤਾ ਉਠਾ, ਊਪਰ ਕੋ ਰਖ ਔਰ ਖੁਦ ਖੁਦਾ ਹੋ ਜਾ।

ਪੰਡਿਤ ਬਿਸ਼ਨ ਸਿੰਘ ਮੁਨੀਮ ਕਰਮ ਸ਼ਿੰਘ

# ਸੰਤ ਰਲਾ ਸਿੰਘ ਜੀ

ਮਾਨ ਸਰੋਵਰ ਦੇ ਹੰਸਲੇ, ਪਰਬਤਾਂ ਦੇ ਲਾਲ,
ਸਾਗਰਾਂ ਦੇ ਮੋਤੀ, ਬਨਾਂ ਦੇ ਚੰਦਨ,
ਸ਼ਰੋਮਣੀ ਹੀਰੇ, ਉੱਚੇ ਸੁੱਚੇ ।
ਰਿਸ਼ੀਆਂ ਵਿਚੋਂ ਰਿਸ਼ੀ, ਮੁਨੀਆਂ ਵਿਚੋਂ ਮੁਨੀ,
ਸਾਧਾਂ ਵਿਚੋਂ ਸਾਧ, ਭਗਤਾਂ ਵਿਚੋਂ ਭਗਤ,
ਹਰ ਦਿਲ ਅਜ਼ੀਜ਼, ਹਰ-ਮਨ ਪਿਆਰੇ, ਹਰਿ ਮਨ-ਮੋਹਣੇ ।
ਪਰੇਮ ਦੇ ਪੁਜਾਰੀ, ਪਰੇਮ ਦੇ ਢੂੰਡਾਊ,
ਪਰੇਮ ਦੇ ਵਰਤਾਵੇ, ਸੱਚ ਦੇ ਮੁਤਲਾਸੀ,
ਸੱਚ ਦੇ ਰੂਪ, ਸੱਚ ਦੇ ਭੰਡਾਰੀ,
ਦਇਆ ਦੇ ਸਾਗਰ, ਰਹਿਮਤ ਦੇ ਸੋਮੇ,
ਮਿਠਾਸ ਦੇ ਪੁੰਜ, ਅੰਮ੍ਰਿਤ ਦੇ ਚਸ਼ਮੇ,
ਭਰ ਭਰ ਦਿਤੇ ਬਾਟੇ, ਅੰਮ੍ਰਿਤ ਦੇ ਦਰ ਤੇ ਆਇਆਂ ਨੂੰ ।
ਦੁਖੀਆਂ ਦੇ ਸਹਾਇਕ, ਨਿਰਬਲਾਂ ਦੇ ਸਹਾਰੇ,
ਨਿਰਧਨੀਆਂ ਲਈ ਧਨੀ, ਨਿਧਰਿਆਂ ਲਈ ਧਿਰ,
ਡਿੱਗਿਆਂ ਦੇ ਠੁਮਣੇ, ਅੰਨ੍ਹਿਆਂ ਦੀ ਟੋਹਣੀ,
ਰੋਗੀਆਂ ਦੇ ਵੈਦਜ, ਭਾਜੜ ਪਾ ਦਿੱਤੀ,
ਦੁਖ ਕਲੇਸ਼ਾਂ ਨੂੰ ਜਿਧਰ ਰੁਖ ਕੀਤਾ ।
ਨਿਰਮੋਹ, ਨਿਰਕਪਟ, ਨਿਰਛਲ, ਨਿਰ-ਵਲ,
ਨਿਰ ਭੈ, ਨਿਰ-ਡਰ, ਕਥਿਕ-ਸਰੋਤੇ,
ਗ੍ਰਿਹਸਤੀ-ਵਿਰਕਤ, ਆਲਿਮ ਆਮਿਲ,
ਜਿਨ੍ਹਾਂ ਦੀ ਜੀਵਨ ਸਾਰ ਹੈ, ਸਾਰੇ ਵੇਦਾਂ ਤੇ ਗਰੰਥਾਂ ਦਾ !
ਭਜਨ ਦੀ ਮੂਰਤ, ਜਤੀ, ਸਤੀ, ਜਪੀ, ਸੋਧੀ

ਬ੍ਰਹਮਚਾਰੀ, ਸਾਬਰ, ਸਾਦਕ,
ਸਾਗਰ ਤੋਂ ਸ਼ਾਂਤ, ਬਰਫ ਤੋਂ ਠੰਡੇ, ਸ਼ਾਲ ਤੋਂ ਨਿੱਘੇ,
ਦਾਨੇ ਮਸਤਾਨੇ, ਮਸਤਾਨੇ ਦਾਨੇ,
ਸੁਰੀ ਪੁਰੀ-ਸੰਸਾਰ, ਸੰਸਾਰੀ-ਸੁਰੀ ਪੁਰੀ,
ਅਰਸ਼ਾਂ ਦੇ ਉਡਾਰੂ, ਫ਼ਰਸ਼ਾਂ ਦੇ ਵਾਸੀ ।
ਅਗਮ, ਅਲੇਖ, ਅਭੇਖ ਅਲੇਖ,
ਉਹ ਹਨ,
ਸ੍ਰੀਮਾਨ ਸੰਤ ਰਲਾ ਸਿੰਘ ਜੀ
ਜੋ ਰਮੇ ਹਨ ਹਰ ਥਾਂ, ਅੰਦਰ ਬਾਹਰ, ਅਕਾਸ਼ ਪਾਤਾਲ,
ਸੱਤ ਦੀਪ, ਨੌ ਖੰਡ, ਤੇ ਚੌਦਾਂ ਭਵਨਾਂ ਤੇ ।

ਆਪ ਜੀ ਦਾ ਜਨਮ ਪਿੰਡ ਤਾਜੇ ਵਾਲ ਜ਼ਿਲਾ ਹੁਸ਼ਿਆਰ ਪੁਰ ਬਾਬੇ ਗੁਲਾਬੇ ਦੇ ਘਰ ਹੋਇਆ । ਬੱਚੇ ਦੇ ਜਨਮ ਦੀਆਂ ਮਾਤਾ ਪਿਤਾ ਨੂੰ ਅਪਾਰ ਖੁਸ਼ੀਆਂ ਹੋਈਆਂ । ਗੁੜ ਵੰਡਿਆ ਗਿਆ ਅਤੇ ਵਧਾਈਆਂ ਉੱਤਰ ਵਜੋਂ ਮਿਲੀਆਂ ।

ਬਚਪਨ ਵਿਚ ਵੀ ਆਪ ਦਾ ਮੇਲ ਜੋਲ ਸ਼ਰਾਰਤੀ ਬੱਚਿਆਂ ਨਾਲ ਨਹੀਂ ਸੀ, ਸਦਾ ਚੁਪ ਚਾਪ ਰਹਿੰਦੇ । ਸਿਆਣੇ ਪੁਰਸ਼ ਇਹਨਾਂ ਦੀ ਚਾਲ ਢਾਲ ਤੋਂ ਅੰਦਾਜਾ ਲਾਉਂਦੇ ਸਨ ਕਿ ਇਹ ਬੱਚਾ ਧਰਮਾਤਮਾਂ ਅਤੇ ਸਤ ਵਾਲਾ ਹੋਵੇਗਾ ।

ਜਿਉਂ ਜਿਉਂ ਜਵਾਨ ਹੁੰਦੇ ਗਏ, ਮਾਤਾ ਪਿਤਾ ਦੀਆਂ ਆਸਾਂ ਵਧਦੀਆਂ, ਮਗਰ ਉਹਨਾਂ ਨੂੰ ਕੀ ਪਤਾ ਸੀ ਕਿ ਹੋਣ ਹਾਰ ਉਹਨਾਂ ਲਈ ਅਦੁਤੀ ਸਰਮਾਇਆ ਇਕੱਤਰ ਕਰੇਗਾ । ਵਾਹੀ ਸਮੇਂ ਵੀ ਦੂਸਰਿਆਂ ਦੀ ਵਸਤੂ ਤੋਂ ਪ੍ਰਹੇਜ ਕਰਨਾ । ਮਸਤ ਰਹਿਣਾ, ਫਸਲ ਪੱਕੇ ਸਮੇਂ ਲੋੜ ਅਨੁਸਾਰ ਮੰਗਤਿਆਂ ਦੀਆਂ ਇਛਾਂ ਪੂਰੀਆਂ ਕਰਨੀਆਂ । ਜਵਾਨੀ ਮਸਤਾਨੀ ਵੀ ਇਹਨਾਂ ਤੇ ਜਾਦੂ ਨਾ ਚਲਾ ਸਕੀ । ਇਹਨਾਂ ਦਾ ਡੰਡਾ ਸਭ ਤੇ ਹਾਵੀ ਸੀ ।

## ਭਜਨ ਪੁਛਣਾ

ਇਕ ਦਿਨ ਸੰਤਾਂ ਦੇ ਪਿੰਡ ਸੰਤ ਨੱਥਾ ਸਿੰਘ ਜੀ ਪਤੰਗ ਦਾ ਜੱਥਾ ਆ ਗਿਆ । ਜਿਨ੍ਹਾਂ ਸੱਜਣਾਂ ਸੰਤ ਪਤੰਗਾ ਜੀ ਦੇ ਦਰਸ਼ਨ ਕੀਤੇ ਹਨ, ਉਹ ਜਾਣਦੇ ਹਨ ਕਿ ਸੰਤ ਜੀ ਕਿਵੇਂ ਮਸਤੀ ਵਿਚ ਸ਼ਬਦ ਪੜ੍ਹਿਆ ਕਰਦੇ ਸਨ । ਮੈਨੂੰ ਯਾਦ ਹੈ ਕਿ ਜਦ ਸੰਨ ੧੯੨੯ ਵਿਚ ਲਾਹੌਰ ਕਾਂਗਰਸ ਦੇ ਸਮਾਗਮ ਤੇ ਪੰਡਿਤ ਜਵਾਹਰ ਲਾਲ ਨਹਿਰੂ ਦਾ

ਜਲੂਸ ਨਿਕਲਿਆ ਸੀ ਤਾਂ ਸਤ ਇਹ ਸ਼ਬਦ ਪੜ੍ਹਦੇ ਜਾ ਰਹੇ ਸਨ :

ਨਸੇ ਜਾਣ ਫਰੰਗੀ ਵਜੇ ਘੁੰਗਰੂ ।

ਉਹਨਾਂ ਸੰਤਾਂ ਪਿੰਡ ਤਾਜ਼ੇ ਵ ਲ ਅੰਮ੍ਰਿਤ ਵੇਲੇ ਦੀਵਾਨ ਲਾਇਆ, ਜਿਉਂ ਜਿਉਂ ਸੰਤ ਜੀ ਸ੍ਰੀ ਆਸਾ ਜੀ ਦਾ ਵਾਰਾ ਲਾਂਦੇ ਗਏ ਤਾਂ (ਸੰਤ) ਰਲਾ ਸਿੰਘ ਜੀ ਦਾ ਰੂਪ ਹੋਰ ਹੋਰ ਹੋਂਦਾ ਜਾਵੇ । ਵਾਰ ਦੀਆਂ ਪਉੜੀਆਂ :

ਬਿਨ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ ॥
ਸਤਿਗੁਰ ਵਿਚ ਆਪ ਰਖਿਓਨ ਕਰਿ ਪ੍ਰਗਟ ਆਖਿ ਸੁਣਾਇਆ ॥
ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ ॥
ਉਤਮ ਇਹੁ ਬੀਚਾਰ ਹੈ ਜਿਨਿ ਸਚੈ ਸਿਉ ਚਿਤੁ ਲਾਇਆ ॥
ਜਗ ਜੀਵਨ ਦਾਤਾ ਪਾਇਆ ॥
ਵਿਣੁ ਸਤਿਗੁਰੁ ਵਾਟ ਨ ਪਾਵੈ ॥

ਮਹਲਾ ੨ ॥

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥
ਏਤੇ ਚਾਨਣ ਹੋਂਦਿਆ ਗੁਰੁ ਬਿਨੁ ਘੋਰ ਅੰਧਾਰ ॥

ਇਕ ਚਿਤ ਸੁਣੇ । ਜਦ ਵਾਰ ਦਾ ਭੋਗ ਪਿਆ ਤਾਂ ਸੰਤ ਜੀ ਪਤੰਗ ਜੀ ਦੇ ਸਾਹਮਣੇ ਹੱਥ ਜੋੜ ਖੜੋਤੇ ਤੇ ਬੇਨਤੀ ਕੀਤੀ, ਮਹਾਰਾਜ ਜਿਹੜੇ ਸਤਿਗੁਰ ਦੇ ਤੁਸੀਂ ਗੁਣ ਗਾਉਂਦੇ ਰਹੇ ਹੋ ਤੇ ਜਿਸ ਦੀ ਬਾਰ ਬਾਰ ਬਾਣੀ ਤਾਕੀਦ ਕਰਦੀ ਰਹੀ ਹੈ, ਉਸ ਦੀ ਦੱਸ ਪਾਓ । ਸੰਤ ਜੀ ਕਿਹਾ, ਸਮੇਂ ਦਾ ਸਤਿਗੁਰ ਤਾਂ ਭੈਣੀ ਸਾਹਿਬ ਹੈ, ਪਰ ਜੋ ਸਮੇਂ ਦੀ ਭਗਤੀ ਹੈ ਉਹ ਲੈਣੀ ਚਾਹੁੰਦੇ ਹੋ ਤੇ ਕੰਨ ਕਰੋ । (ਸੰਤ) ਰਲਾ ਸਿੰਘ ਜੀ ਇਹ ਬਚਨ ਸੁਣ ਇਤਨੇ ਪ੍ਰਸੰਨ ਹੋਏ ਜਿਤਨੇ ਮਾਰੂ ਥਲਦੇ ਸੜਦੇ ਜੀਵ ਪਾਣੀ ਦੇ ਚਸ਼ਮੇ ਨੂੰ ਤਕ । ਝੱਟ ਕੰਨ ਅਗੇ ਕਰ ਦਿਤਾ । ਸੰਤ ਜੀ ਨੇ ਗੁਰ ਮੰਤਰ ਦਸ ਦਿਤਾ । ਬਸ ਫੇਰ ਕੀ ਸੀ, ਭਜਨ ਸੁਣਦਿਆਂ ਸਾਰ ਸੰਤਾਂ ਦਾ ਰੰਗ ਹੋਰ ਦਾ ਹੋਰ ਹੋ ਗਿਆ । ਚੰਦਨ ਦੇ ਢੇਰਾਂ ਦੇ ਢੇਰ ਅੰਦਰ ਮੌਜੂਦ ਸਨ, ਨਾਮ ਦੀ ਚਿਣਗ ਪੈਣ ਦੀ ਡੇਰ ਸੀ, ਭਾਂਬੜ ਮੱਚ ਉੱਠਿਆ । ਵੈਰਾਗ ਦਾ ਹੜ ਆ ਗਿਆ । ਘਰ ਬਾਹਰ ਬਾਬੇ ਨਾਨਕ ਵਾਂਗ ਲੁਟਾ ਦਿਤਾ । ਜ਼ਿਮੀਂਦਾਰੀ ਭਤੀਜਿਆਂ ਨੂੰ ਸੌਂਪ ਦਿਤੀ । ਆਪ ਇਲਾਕੇ ਨੂੰ ਛੱਡ ਦਿਤਾ ਅਤੇ ਗੋਜਰੇ ਦੇ ਪਾਸ ਡੇਰਾ ਜਾ ਲਾਇਆ । ਬਿਰਧ ਮਾਤਾ ਜੀ ਨਾਲ ਗਏ, ਓਥੇ ਮਾ ਪੁਤਰਾਂ ਵਧ ਤੋਂ ਵਧ ਭਗਤੀ ਵਲ ਜ਼ੋਰ ਲਾਇਆ । ਇਸ ਗੱਲ ਦੀ ਸਮਝ ਨਹੀਂ ਆ ਸਕੀ ਕਿ ਮਾਤਾ ਨੇ ਭਗਤੀ ਪਾਸੇ ਲਾਇਆ ਯਾ ਸੰਤਾਂ ਨੇ ਮਾਤਾ ਜੀ ਨੂੰ

ਏਸ ਪਾਸੇ ਬੇਨਤੀ ਕੀਤੀ। ਮਗਰ ਇਹ ਗੱਲ ਮੰਨਣੀ ਪਵੇਗੀ ਕਿ ਇਸ ਪਾਸੇ ਲਾਣ ਵਿਚ ਮਾਤਾ ਜੀ ਦਾ ਬਹੁਤ ਸਾਰਾ ਹਿੱਸਾ ਹੋਵੇਗਾ, ਕਿਉਂਕਿ ਮਾਤਾ ਹੀ ਇਕ ਐਸੀ ਵਿਅਕਤੀ ਹੁੰਦੀ ਹੈ ਜੇਹੜੀ ਬੱਚੇ ਨੂੰ ਜਿਸ ਪਾਸੇ ਚਾਹੇ ਮੋੜ ਸਕਦੀ ਹੈ। ਪਛਮੀ ਵਿਦਵਾਨ ਕਹਿੰਦੇ ਹਨ ਜਿਹੜਾ ਹੱਥ ਪੰਗੂੜੇ ਨੂੰ ਝੁਲੌਂਦਾ ਹੈ, ਉਹ ਹੀ ਹੁਕਮਰਾਨੀ ਕਰਦਾ ਹੈ, ਭਾਵ ਮਾਤਾ ਹੀ ਐਸੀ ਸੱਤਾ ਹੈ ਜੇਹੜੀ ਬੱਚੇ ਵਿਚ ਗੁਣ ਨਿਰੂਪਣ ਕਰਦੀ ਹੈ।

## ਸੰਤਾਂ ਦੀ ਮਾਤਾ

ਸੰਤਾਂ ਦੀ ਮਾਤਾ ਵੀ ਸਵੇਰ ਦੇ ਸਮੇਂ ਨਾਉਂ ਲੈਣ ਵਾਲੇ ਸਨ। ਧੰਨ ਸੀ ਉਹ ਮਾਤਾ ਜਿਨ੍ਹਾਂ ਨੂੰ ਸ੍ਰੀ ਮਾਨ ਸੰਤ ਰਲਾ ਸਿੰਘ ਜੀ ਦੀ ਮਾਤਾ ਕਹਿਲਾਉਣ ਦਾ ਮਾਣ ਪ੍ਰਾਪਤ ਹੋਇਆ। ਸੰਤਾਂ ਦੀਆਂ ਰੂਹਾਂ ਵੀ ਸੰਸਾਰੀ ਬੰਦਿਆਂ ਨੂੰ ਆਦਰ ਮਾਣ ਦਵਾਉਣ ਲਈ ਸੰਸਾਰ ਤੇ ਆਉਂਦੀਆਂ ਹਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਦ ਆਪਣੀ ਰਜ਼ਾ ਵਿਚ ਪ੍ਰਦੇਸ ਜਾਣ ਲਗੇ ਤਾਂ ਬਾਬਾ ਜੱਸਾ ਸਿੰਘ ਜੀ ਵੈਰਾਗ ਮਈ ਦਸ਼ਾ ਵਿਚ ਵਰਲਾਪ ਕਰਨ ਲਗੇ ਅਤੇ ਪੁਤਰਾਂ ਵਤ ਕਹਿ ਕਹਿ ਪੁਕਾਰਨ ਲੱਗੇ ਤਾਂ ਸਤਿਗੁਰੂ ਜੀ ਰੰਗ ਵਿਚ ਆ ਗਏ ਤੇ ਬਚਨ ਕੀਤਾ--ਬਾਬਾ ਕਦੋਂ ਮੈਂ ਤੇਰੇ ਘਰ ਜਨਮ ਲਿਆ ਸੀ? ਯਾਦ ਹਈ ਉਹ ਵੇਲਾ? ਬਾਬਾ ਜੱਸਾ ਸਿੰਘ ਜੀ ਨੂੰ ਝੱਟ ਉਹ ਸਮਾਂ ਯਾਦ ਆ ਗਿਆ ਜਦ ਕਿ ਮਾਤਾ ਸਦਾ ਕੌਰ ਦੇ ਘਰ ਮਸ਼ਕ ਪੈਦਾ ਹੋਈ ਤੇ ਦਬਾਉਣ ਪਿਛੋਂ ਬਾਲਕ ਖੇਡਦਾ ਨਜ਼ਰੀਂ ਆਇਆ ਸੀ। ਇਹ ਵੀ ਕੇਵਲ ਇਸ ਦੰਪਤੀ ਜੋੜੇ ਨੂੰ ਮਾਣ ਦਵਾਉਣ ਦਾ ਕਾਰਨ ਸੀ ਵਰਨਾ--

ਨਹ ਕਿਛੁ ਜਨਮੈ ਨਹ ਕਿਛੁ ਮਰੈ ॥
ਆਪਨ ਚਲਤ ਆਪਿ ਹੀ ਕਰੈ ॥

ਇਹ ਮਾਤਾ ਜੀ ਦੈਵੀ ਗੁਣਾਂ ਦੇ ਮਾਲਕ ਸਨ। ਇਹਨਾਂ ਮਾਂ ਪੁਤਾਂ ੨੯੭ ਚੱਕ ਲਾਇਲਪੁਰ ਭਾਈ ਜੀਵਨ ਸਿੰਘ ਦੇ ਖੇਤ ਵਿਚ ਗੁਫਾ ਕੱਢ ਲਈ, ਲਗੇ ਭਗਤੀ ਕਰਨ, ਫੇਰ ਤਾਂ ਕੋਈ ਸਵਾਏ ਈਸ਼ਵਰ ਨਾਲ ਗੱਲਾਂ ਕਰਨ ਦੇ ਮਤਲਬ ਨਹੀਂ ਸੀ, ਖਾਣ ਪੀਣ, ਸੌਣ ਬਹਿਣ ਸਭ ਵਿਸਰ ਗਿਆ। ਕੇਵਲ ਅਕਾਲ ਪੁਰਖ ਨਾਲ ਖੇਡਣ ਦੇ ਕੋਈ ਕੰਮ ਨਾ ਰਿਹਾ। ਸੁਭਾਗ ਮਾਤਾ ਨੇ ਬਾਰਾਂ ਸਾਲ ਤਪ ਕੀਤਾ।

## ਜੀਵਨ ਸਿੰਘ ਨੂੰ ਪੁਤਰ ਬਖਸ਼ੇ

ਜਿਹੜੇ ਸਜਣ ਸਾਧਾਂ, ਫਕੀਰਾਂ ਨੂੰ ਇਸ ਤਕੜੀ ਵਿਚ ਤੋਲਦੇ ਹਨ, ਕਿ ਉਹ ਕੋਈ ਕਰਾਮਾਤੀ ਹਨ ਜਾਂ ਨਹੀਂ, ਉਹ ਸਖਤ ਭੁਲ ਵਿਚ ਹੁੰਦੇ ਹਨ। ਨਾਚੀਜ਼ ਕਰਾਮਾਤਾਂ ਤਾਂ ਸਾਧਾਂ ਫਕੀਰਾਂ ਦੇ ਕੁੱਤਿਆਂ ਦੇ ਚਰਨਾਂ ਵਿਚ ਰੁਲਦੀਆਂ ਹਨ। ਉਹ ਆਪ ਹਰਤਾ-ਕਰਤਾ ਹੁੰਦੇ ਹਨ, ਉਹ ਨਦਰੀਂ ਨਦਰ ਨਿਹਾਲ ਕਰ ਸਕਦੇ ਹਨ। ਮਗਰ ਇਹਨਾਂ ਮਾਤਾ ਜੀ ਵੀ ਜੀਵਨ ਸਿੰਘ ਤੇ ਮੇਹਰ ਕਰ ਉਸ ਦੀ ਬੇਨਤੀ ਪਰਵਾਨ ਕਰ ਤਿੰਨ ਪੁਤਰ ਬਖਸ਼ੇ, ਜੋ ਉਹਨਾਂ ਦੇ ਬਚਨਾਂ ਅਨੁਸਾਰ ਮਾਤਾ ਜੀ ਦੇ ਗੁਜਰਨ ਪਿਛੋਂ ਉਹਨਾਂ ਘਰ ਪੈਦਾ ਹੋਏ।

## ਮੌਜ ਵਿਚ ਚੜ੍ਹਾਈ

ਜ਼ਦ ਮਾਤਾ ਜੀ ਦਾ ਸਰੀਰ ਬਹੁਤ ਬਿਰਧ ਹੋ ਗਿਆ ਤਾਂ ਜ਼ਾਣ ਲਈ ਤਿਆਰੀ ਕਰ ਲਈ। ਆਪ ਨੇ ਕਿਹਾ, ਮੈਂ ਅਸੂ ਬਦੀ ਏਕਮ ੧੨ ਵਜੇ ਰਾਤ ਨੂੰ ਸਰੀਰ ਤਿਆਗਾਂਗੀ। ਆਪ ਨੇ ਚੜ੍ਹਾਈ ਕਰਨ ਤੋਂ ਪਹਿਲਾਂ ਸੰਤਾਂ ਨੂੰ ਪਾਸ ਬੁਲਾਕੇ ਇਹ ਸੰਥਾ ਦਿੱਤੀ।

(੧) ਸੰਤ ਕਰਤਾਰ ਸਿੰਘ ਜੀ (ਮਹਾਂ ਪੁਰਖ ਜੋ ਉਸ ਵੇਲੇ ਬੱਚਾ ਹੀ ਸੀ) ਇਸ ਨੂੰ ਧੱਕਾ ਨਹੀਂ ਦੇਣਾ, ਜੇ ਜ਼ਾਵੇ ਤਾਂ ਆਪਣੀ ਮਰਜੀ ਨਾਲ, ਤੁਸਾਂ ਕੁਝ ਨਹੀਂ ਕਹਿਣਾ। ਇਸ ਦੀ ਬਾਂਹ ਫੜ।

(੨) ਮੇਰੇ ਚੜ੍ਹਨ ਪਿਛੋਂ ਕਰਜ ਨਹੀਂ ਚੁਕਣਾ ਤੇ ਬਹੁਤਾ ਅਡੰਬਰ ਨਹੀਂ ਰਚਣਾ।

(੩) ਗੁਰੂ ਵਲੋਂ ਮੁਖ ਨਹੀਂ ਮੋੜਨਾ। ਇਹ ਕਹਿ ਸਭ ਨੂੰ ਪਹਿਲਾਂ ਹੀ ਸਤਿ ਸ੍ਰੀ ਅਕਾਲ ਬੁਲਾ ਦਿਤੀ। ਸਾਧ ਸੰਗਤ ਨੇ ਸੁਖਮਣੀ, ਸ੍ਰੀ ਜਪੁਜੀ ਸਾਹਿਬ ਦੇ ਪਾਠ ਆਰੰਭ ਦਿਤੇ। ਜਦ ਮਾਤਾ ਜੀ ਦਾ ਦਸਿਆ ਸਮਾਂ ਆਇਆ ਤਾਂ ਬੜੇ ਆਰਾਮ ਨਾਲ ਆਤਮਾ ਸਰੀਰ ਨੂੰ ਛੱਡ ਗਿਆ।

ਸੰਗਤ ਨੇ ਅਗਲੀ ਸਵੇਰ ਨੂੰ ਢੋਲਕੀ ਛੈਣਿਆਂ ਨਾਲ ਕੀਰਤਨ ਕਰਦਿਆਂ ਮਾਤਾ ਜੀ ਦੇ ਸਰੀਰ ਦਾ ਸਸਕਾਰ ਕਰ ਦਿਤਾ। ਸੰਸਾਰੀ ਤਾਂ ਭਾਵੇਂ ਐਸੀ ਅਲੋਕਿਕ ਆਤਮਾ ਦੇ ਵਿਛੋੜੇ ਵਿਚ ਨੈਣਾਂ ਤੋਂ ਨੀਰ ਬਹਾ ਰਹੇ ਸਨ, ਮਗਰ ਸੰਤ ਜੀ ਸਭ ਨੂੰ ਧੀਰਜ ਦੇ ਰਹੇ ਸਨ ਕਿ--ਸੰਤ ਮੂਏ ਕਿਉਂ ਰੋਈਐ ਜੁ ਅਪਨੈ ਗ੍ਰਿਹ ਜਾਇ।--ਜਿਥੇ ਇਹਨਾਂ ਕਹਿ ਰਹੇ ਸਨ ਓਥੇ ਆਪ ਮਾਤਾ ਜੀ ਦੇ ਬਚਨ ਤੇ ਪੂਰੇ ਉਤਰੇ।

## ਅੱਖਾਂ ਮੁੜਨੀਆਂ

ਸੰਤਾਂ ਕੁਟੀਆ ਵਿਚ ਬੈਠ ੧੯ ਸਾਲ ਕਠਨ ਤਪਸਿਆ ਕੀਤੀ, ਦੂਈ ਦੇ ਪਰਦੇ ਫੱਟ ਗਏ। ਸਭ ਪਾਸੀਂ ਸਤਿਗੁਰਾਂ ਦਾ ਨੂਰ ਨਜ਼ਰੀਂ ਆਉਣ ਲੱਗਾ।

ਸੰਤ ਅਠਾਰਾਂ ਸਾਲ ਦੇ ਪਿਛੋਂ ਜਦ ਕੁਟੀਆ ਵਿਚੋਂ ਨਿਕਲੇ ਤਾਂ ਜਿਸਮ ਕਮਜ਼ੋਰ ਹੋ ਚੁਕਾ ਸੀ, ਅੱਖਾਂ ਕਮਜ਼ੋਰ ਹੁੰਦਿਆਂ ਹੁੰਦਿਆਂ ਬਿਲਕੁਲ ਬੰਦ ਹੋ ਗਈਆਂ। ਅੱਖਾਂ ਦੇ ਇਲਾਜ ਲਈ ਗੌਜਰ ਦੇ ਡਾਕਟਰ ਸਾਹਿਬ ਬੜੇ ਪ੍ਰਸਿਧ ਸਨ। ਜਦ ਸੰਤ ਜੀ ਉਹਨਾਂ ਨੂੰ ਅੱਖਾਂ ਦਖਾਈਆਂ ਤਾਂ ਓਸ ਸਿਰ ਫੇਰਿਆ ਅਤੇ ਕਹਿਣ ਲੱਗਾ--ਬਾਬੇ ਦੀਆਂ ਅੱਖਾਂ ਠੀਕ ਨਹੀਂ ਹੋ ਸਕਦੀਆਂ, ਇਸ ਨੇ ਕਿਤੇ ਬੜੀ ਭੁਖ ਤਰੇਹ ਕੱਟੀ ਹੈ, ਆਂਦਰਾਂ ਇਕੱਠੀਆਂ ਹੋ ਗਈਆਂ ਹਨ, ਬਾਬੇ ਦੀ ਬੀਮਾਰੀ ਦੂਰ ਨਹੀਂ ਹੋ ਸਕਦੀ, ਮਗਰ ਓਸ ਭੋਲੇ ਡਾਕਟਰ ਨੂੰ ਕੀ ਪਤਾ ਰੱਬ ਇਹਨਾਂ ਦੀ ਬੁਕਲ ਵਿਚ ਖੇਡਦਾ ਹੈ। ਉਹ ਆਪ ਇਹਨਾਂ ਪਾਸ ਸੌ ਸੌ ਮਿੰਨਤਾਂ ਕਰਦਾ ਹੈ, ਮਗਰ ਇਹ ਉਸਨੂੰ ਕੋਈ ਕੰਮ ਨਹੀਂ ਦਸਦੇ।

ਸੰਤ ਜੀ ਵਾਪਸ ਆ ਗਏ, ਥੋੜੇ ਦਿਨਾਂ ਪਿਛੋਂ ਇਕ ਅੱਖ ਵਿਚ ਜੋਤ ਆ ਗਈ। ਪਿਛੋਂ ਉਸ ਦੂਸਰੀ ਅੱਖ ਵਿਚ ਵੀ ਬੀਨਾਈ ਆ ਗਈ। ਖਲਕਤ ਵੀ ਧੰਨ ਆਖੇ ਤੇ ਡਾਕਟਰ ਵੀ। ਸਭ ਨਿਰਬਲ ਦੇਹ ਨੌਂਬਰਨੌਂ ਹੋਗਈ, ਸੰਤ ਸੰਸਾਰ ਨੂੰ ਤਾਰਨ ਲਈ ਟੁਰ ਪਏ।

## ਮਾਇਆ ਨਹੀਂ ਲੈਣੀ

ਸੰਤਾਂ ਦਾ ਦੌਰਾ ਆਮ ਤੌਰ ਪੱਛਮੀ ਪੰਜਾਬ ਵਿਚ ਰਹਿੰਦਾ ਸੀ, ਜਾਂ ਸਤਿਗੁਰ ਆਗਿਆ ਅਨੁਸਾਰ ਪਹਾੜਾਂ ਵਿਚ। ਸ੍ਰੀ ਭੈਣੀ ਸਾਹਿਬ ਵੀ ਭਜਨ ਬਾਣੀ ਕਰਦੇ ਸਨ। ਸ: ਪਰਤਾਪ ਸਿੰਘ ਜੀ ਮਿੰਟਗੁਮਰੀ ਵਾਲੇ ਇਹਨਾਂ ਨਾਲ ਬਹੁਤ ਪਰੇਮ ਕਰਦੇ ਸਨ। ਇਕ ਵੇਰਾਂ ਸੰਤ ਜੀ ਉਹਨਾਂ ਦੇ ਗ੍ਰਿਹ ਗਏ ਤਾਂ ਸ: ਜੀ ਨੇ ੧੦੦੦) ਰੁਪਿਆ ਲਿਆ ਮੱਥਾ ਟੇਕਿਆ। ਸੰਤਾਂ ਬੜੀ ਅਧੀਨਗੀ ਨਾਲ ਕਿਹਾ, ਸਾਨੂੰ ਕਬੂਲ ਹੈ, ਪਰ ਤੁਸੀਂ ਸਾਂਭੀ ਰਖੋ, ਅਸੀਂ ਹੌਲੀ ਹੌਲੀ ਜਦੋਂ ਤੁਸਾਂ ਪਾਸ ਆਇਆ ਕਰਾਂਗੇ ਤਾਂ ਖਾਇਆ ਕਰਾਂਗੇ। ਸੰਤਾਂ ਇਸ ਮਾਇਕਾ ਨੂੰ ਹੱਥ ਨਾ ਲਾਇਆ।

ਆਪ ਗਰਮੀਆਂ ਵਿਚ ਸਦਾ ਠੰਡੀ ਥਾਂ ਪਹਾੜਾਂ ਵਿਚ ਚਲੇ ਜਾਇਆ ਕਰਦੇ ਸਨ। ਇਕ ਵੇਰਾਂ ਮਾਸਟਰ ਸੁਹਾਵਾ ਸਿੰਘ ਜੀ ਦੀ ਰਾਹੀਂ, ਸੁਕੇਤ ਦੇ ਰਾਜੇ ਨੇ ਬੇਨਤੀ ਕੀਤੀ ਕਿ ਦਰਸ਼ਨ ਦੇਣ। ਸੰਤ ਜੀ ਕਾਰ ਵਿਚ ਬੈਠ ਕੇ ਰਾਜੇ ਦੇ ਮਹਿਲਾਂ ਨੂੰ ਗਏ। ਅਗੋਂ ਰਾਜੇ ਰਾਣੀ ਤੇ ਹੋਰ ਦਾਸ ਦਾਸੀਆਂ ਸੰਤਾਂ ਦਾ ਬੜਾ ਸਤਿਕਾਰ ਕੀਤਾ। ਸੰਤ

ਜੀ ਇਕ ਮਖ਼ਮਲੀ ਗਦੇਲਿਆਂ ਦੇ ਵਡੇ ਪਲੰਗ ਤੇ ਬਿਠਾਏ ਗਏ ਅਤੇ ਰਾਜਾ ਜੀ ਸਹਿਤ ਪਰਵਾਰ ਚਰਨਾਂ ਵਿਚ ਬੈਠੇ। ਫਲ ਮਾਇਆ ਆਦਿ ਮੱਥਾ ਟੇਕਿਆ ਅਤੇ ਅਰਜ਼ ਕੀਤੀ।

ਮਹਾਰਾਜ! ਮਨ ਅੰਦਰ ਬੜੀ ਭਟਕਣਾ ਹੈ ਕਿਰਪਾ ਕਰੋ।

ਸੰਤ ਜੀ--ਤੁਸੀਂ ਦੇਵਤਿਆਂ ਨੂੰ ਪੂਜਦੇ ਹੋ, ਉਹਨਾਂ ਪਾਸ ਬੇਨਤੀ ਕਰੋ।

ਰਾਜਾ--ਮਹਾਰਾਜ! ਆਪ ਵੀ ਦੇਵਤੇ ਹੋ।

ਸੰਤ ਜੀ--ਇਹ ਮਨ ਰਖਣੀਆਂ ਹਨ, ਜਿੱਥੇ ਤੁਸੀਂ ਲਗੇ ਹੋ ਉਹਨਾਂ ਦੀ ਸਹਾਇਤਾ ਮੰਗੋ।

ਰਾਜਾ--ਸਾਧੂ ਮਹਾਤਮਾ ਵੀ ਤਾਂ ਕਿਰਪਾ ਕਰਦੇ ਆਏ ਹਨ, ਆਪ ਦਇਆ ਕਰੋ।

ਸੰਤ ਜੀ--ਸਾਡੇ ਪਾਸ ਤਾਂ ਇਕੋ ਮੰਤਰ ਹੈ, ਓਹ ਹੀ ਸ਼ਰੋਮਣ ਹੈ, ਗੁਰੂ ਨਾਨਕ ਜੀ ਉਸਨੂੰ ਧੁਰ ਦਰਗਾਹੋਂ ਲਿਆਏ ਸਨ, ਉਹ ਸਤਿਗੁਰੂ ਰਾਮ ਸਿੰਘ ਦੇ ਭੰਡਾਰਿਓਂ ਮਿਲਦਾ ਹੈ ਤੇ ਸਤਿਗੁਰੂ ਪਰਤਾਪ ਸਿੰਘ ਜੀ ਓਸ ਭੰਡਾਰੇ ਨੂੰ ਵਰਤਾ ਰਹੇ ਹਨ, ਆਖੋ ਤਾਂ ਕੜਛਾ ਤੁਹਾਨੂੰ ਵੀ ਮਿਲ ਜਾਵੇ। ਰਾਜੇ ਲੋਕ ਸਦਾ ਨੀਤੀ ਤੋਂ ਬਹੁਤਾ ਕੰਮ ਲੈਂਦੇ ਹਨ, ਇਸ ਲਈ ਓਸ ਵੀ ਕਿਹਾ, ਸਮੇਂ ਸਿਰ ਓਹ ਲਈ ਝੋਲੀ ਅੱਡ ਲਵਾਂਗਾ, ਇਸ ਵੇਲੇ ਵੈਸੇ ਦਿਆਲਤਾ ਕਰੋ। ਸੰਤ ਜੀ ਅੰਤਰਯਾਮੀ ਰਾਜੇ ਦੇ ਪੂਰਬਲੇ ਕਰਮਾਂ ਦਾ ਬਲ ਵੇਖਕੇ ਜਾਣ ਗਏ ਕਿ ਅਜੇ ਬੀ ਬੀਜਨ ਦਾ ਸਮਾਂ ਨਹੀਂ, ਕਹਿਣ ਲੱਗੇ ਜੇ ਤੂੰ ਇਸ ਪਉੜੀ ਚੜ੍ਹਨ ਲਈ ਤਿਆਰ ਨਹੀਂ, ਤਾਂ ਮੈਂ ਤੈਨੂੰ ਕਿਹੜੇ ਰੱਬ ਦੀ ਬਾਂਹ ਫੜਾ ਦੇਵਾਂ। ਇਤਨਾ ਕਹਿ ਫਲ ਆਦਿ ਦਾਸ ਦਾਸੀਆਂ ਵਿਚ ਵਰਤਾ ਦਿਤੇ ਤੇ ਆਪ ਡੇਰੇ ਨੂੰ ਆ ਗਏ। ਡੇਰੇ ਪੁਜੇ ਤਾਂ ਮਾਸਟਰ ਸੁਹਾਵਾ ਸਿੰਘ ਜੀ ਰਾਜੇ ਦੀ ਭੇਟ ਕੀਤੀ ਮਾਇਆ ਸੰਤਾਂ ਅਗੇ ਰਖ ਦਿੱਤੀ। ਸੰਤਾਂ ਲੈਣੋਂ ਇਨਕਾਰ ਕਰ ਦਿਤਾ। ਮਾਸਟਰ ਜੀ ਲਈ ਬੜੀ ਮੁਸ਼ਕਲ ਪੈਦਾ ਹੋ ਗਈ। ਓਸ ਨੇ ਨਿੰਮਰਤਾ ਸਹਿਤ ਬੇਨਤੀ ਕੀਤੀ, ਮਹਾਰਾਜ! ਰਾਜੇ ਤੇ ਕਿਰਪਾ ਕਰੋ ਤੇ ਉਹਨਾਂ ਦੀ ਮਾਇਆ ਕਬੂਲ ਕਰੋ। ਸੰਤ ਜੀ ਕਿਹਾ, ਸਾਨੂੰ ਤਾਂ ਗਰੀਬ ਸਿਖ ਦੇ ਘਰ ਦੀ ਸੁਕੀ ਰੋਟੀ ਚੰਗੀ ਹੈ, ਮਗਰ ਰਾਜਿਆਂ ਦੇ ਛੱਤੀ ਪਰਕਾਰ ਪਕਵਾਨ ਚੰਗੇ ਨਹੀਂ। ਅਸੀਂ ਗਰੀਬਾਂ ਦੀ ਰੱਤ ਨਚੋੜੀ ਲੈਣ ਨੂੰ ਤਿਆਰ ਨਹੀਂ, ਜਾ ਮੋੜ ਆ। ਮਾਸਟਰ ਜੀ ਫੇਰ ਅਰਜ਼ ਕੀਤੀ ਤਾਂ ਸੰਤਾਂ ਕਿਹਾ ੧) ਦਾ ਬਾਜਰਾ ਲੈ ਜਨੌਰਾਂ ਨੂੰ ਪਾ ਆ ਤੇ ਬਾਕੀ ਮੋੜ ਆ। ਆਖਿਰ ਮਾਸਟਰ ਜੀ ਨੂੰ ਏਵੇਂ ਹੀ ਕਰਨਾ ਪਿਆ।

ਆਪ ਸਦਾ ਨਾਮਧਾਰੀ ਕਿਰਤੀ ਸਾਧਾਂ ਦੀ ਭੇਟਾ ਪਰਵਾਨ ਕੀਤਾ ਕਰਦੇ ਸਨ ਤੇ ਵਾਧਾ ਇਹ ਕਿ ਪਾਸ ਇਕ ਪਾਈ ਤਕ ਵੀ ਨਹੀਂ ਸਨ ਰਖਦੇ। ਜਿੰਨੀ ਮਾਇਆ ਆਏ ਸਾਂਭੀ ਜਾਣੀ, ਜਦੋਂ ਗੁਰੂ ਜੀ ਦਰਸ਼ਨ ਦੇਣ ਜਾਂ ਸੰਤ ਜੀ ਸ੍ਰੀ ਭੈਣੀ ਸਾਹਿਬ ਆਉਣ ਤਾਂ ਸਾਰੀ ਮਾਇਆ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਖ ਅਧੀਨਗੀ ਸਹਿਤ ਬਚਨ ਕਰਨਾ, ਗਰੀਬ ਨਿਵਾਜ਼ ਆਹ ਲਵੋ ਆਪਣੀ ਅਮਾਨਤ।

## ਪਰੇਤਾਂ ਦਾ ਉਧਾਰ

ਇਕ ਵੇਰਾਂ ਆਪ ਜ਼ਿਲਾ ਮਿੰਟਗੁਮਰੀ ਵਿਚ ਜੀਆਂ ਨੂੰ ਤਾਰ ਰਹੇ ਸਨ ਕਿ ਬਾਹਰ ਸੰਤ ਕਿਸ਼ਨ ਸਿੰਘ ਜੀ ਦੀ ਕੁਟੀਆ ਵਿਚ ਜਾ ਅਸਥਾਨ ਕੀਤਾ। ਇਹਨਾਂ ਰਾਤ ਓਥੇ ਆਰਾਮ ਕਰਨਾ ਚਾਹਿਆ, ਮਗਰ ਓਸ ਡੇਰੇਦਾਰ ਦਾ ਕਾਇਦਾ ਸੀ ਕਿ ਦਿਨੇ ਓਥੇ ਰਹਿਣਾ ਤੇ ਰਾਤ ਓਥੋਂ ਚਲਿਆ ਜਾਣਾ। ਓਸ ਦਿਨ ਟੁਰਨ ਸਮੇਂ ਓਸ ਡੇਰੇਦਾਰ ਸੰਤਾਂ ਨੂੰ ਕਿਹਾ, ਮਹਾਰਾਜ ਆਪ ਵਸਤੀ ਵਿਚ ਚਲੇ ਜਾਓ, ਏਥੇ ਤੁਹਾਨੂੰ ਰਾਤ ਕਟਣੀ ਮੁਸ਼ਕਲ ਹੋ ਜਾਵੇਗੀ। ਸੰਤਾਂ ਉਤਰ ਦਿਤਾ, ਸਾਡਾ ਅਕਾਲ ਰਾਖ ਹੈ, ਫਿਕਰ ਨਾ ਕਰੋ। ਉਹ ਡੇਰੇਦਾਰ ਇਤਨਾ ਸੁਣ ਘਰ ਨੂੰ ਚਲਿਆ ਗਿਆ ਤੇ ਸੰਤ ਆਪਣੇ ਸੇਵਕਾਂ ਸਹਿਤ ਬੈਠ ਗਏ। ਸੁਖਦੇਵ ਜੀ ਜਦ ਸੂਰਜ ਡੁਬਣ ਨਾਲ ਜਲ ਲੈਣ ਗਏ ਤਾਂ ਵਾਪਸੀ ਤੇ ਚਾਰ ਚੁਫੇਰ ਰੋੜਾਂ ਦੀ ਬਾਰਸ਼ ਹੋਣ ਲੱਗ ਪਈ, ਮਗਰ ਉਹਨਾਂ ਤੋਂ ਕਦਮ ਕਦਮ ਤੇ ਰਹੇ। ਸੁਖਦੇਵ ਜੀ ਨੂੰ ਅੰਦਰੋ ਅੰਦਰ ਵੀ ਬੜਾ ਭੈ ਲੱਗਾ ਕਿ ਓਸ ਡੇਰੇਦਾਰ ਦੀ ਗੱਲ ਠੀਕ ਨਾ ਹੋਵੇ, ਮਗਰ ਜਿਸ ਪਾਸ ਬਾਬੇ ਨਾਨਕ ਦਾ ਚੌਅੱਖਰਾ ਭਜਨ ਹੋਵੇ, ਉਸ ਤੇ ਕੋਈ ਜ਼ਬਰ ਨਹੀਂ ਕਰ ਸਕਦਾ। ਸੁਖਦੇਵ ਭੈ ਭੀਤ ਡੇਰੇ ਪੁਜੇ। ਸੰਤਾਂ ਨੂੰ ਵਿਥਿਆ ਸੁਣਾਈ। ਸੰਤਾਂ ਬਚਨ ਕੀਤਾ--ਕੋਈ ਚਿੰਤਾ ਨਾ ਕਰ, ਉਸ ਨੂੰ ਮਾਰਨ ਵਾਲਾ ਕੌਣ ਜਿਨ੍ਹਾਂ ਦਾ ਸਤਿਗੁਰ ਰਾਖਾ ਏ। ਸੁਖਦੇਵ ਜੀ ਕਹਿੰਦੇ ਸਨ, ਰਾਤ ਬਿਲਕੁਲ ਆਰਾਮ ਨਾਲ ਗੁਜਰੀ ਪਰ ਇਉਂ ਮਾਲੂਮ ਹੁੰਦਾ ਸੀ ਜਿਵੇਂ ਕੋਈ ਸੰਤਾਂ ਪਾਸੋਂ ਖਿਮਾਂ ਮੰਗ ਰਿਹਾ ਹੈ। ਸੰਤਾਂ ਉਹਨਾਂ ਜੀਆਂ ਦਾ ਵੀ ਨਿਸਤਾਰਾ ਕੀਤਾ। ਸਵੇਰੇ ਉਹ ਡੇਰੇਦਾਰ ਆਇਆ, ਸੰਤਾਂ ਨੂੰ ਤੇ ਉਹਨਾਂ ਦੇ ਸੇਵਕਾਂ ਨੂੰ ਵੇਖ ਬੜਾ ਹੈਰਾਨ ਹੋਇਆ ਤੇ ਪਿੰਡ ਅਤੇ ਸ਼ਹਿਰ ਨਿਵਾਸੀਆਂ ਵਿਚ ਜਾ ਸੰਤਾਂ ਦੀ ਉਸਤਤੀ ਕੀਤੀ। ਆਲੇ ਦੁਆਲੇ ਦੇ ਲੋਕ ਸੰਤਾਂ ਦੇ ਦਰਸ਼ਨਾਂ ਨੂੰ ਆਉਣ ਲੱਗ ਪਏ। ਮਗਰ ਸੰਤ ਜੀ ਇਕ ਹੋਰ ਰਾਤ ਰਹਿ ਅਗੇ ਚਲੇ ਗਏ। ਡੇਰੇਦਾਰ ਨੂੰ ਟੁਰਨ ਸਮੇਂ ਕਹਿ ਗਏ, ਹੁਣ ਬੇਸ਼ਕ ਏਥੇ ਰਾਤੀਂ ਰਿਹਾ ਕਰ, ਭਜਨ ਕਰਿਆ ਕਰ, ਆਏ ਗਏ ਸਾਧ ਦੀ ਸੇਵਾ ਕਰਿਆ ਕਰ, ਤੇਰੇ ਵਲ ਕੋਈ ਅੱਖ ਉਠਾਂ ਕੇ ਨਹੀਂ ਵੇਖਣ ਲੱਗਾ।

# ਦੁਖ ਵੰਡਾਉਣਾ

ਇਕ ਸਮੇਂ ਸੰਤ ਜੀ ਸੇਵਕਾਂ ਸਹਿਤ ਇਕ ਨਗਰ ਤੋਂ ਦੂਸਰੇ ਨਗਰ ਜਾ ਰਹੇ ਸਨ ਤਾਂ ਉਹਨਾਂ ਨੂੰ ਇਕ ਬਿਰਧ ਮਿਲ ਗਿਆ। ਉਸ ਕੋਲ ਇਕ ਗੰਢੜੀ ਸੀ ਜੇਹੜੀ ਉਸਨੂੰ ਭਾਰੀ ਲੱਗ ਰਹੀ ਸੀ। ਉਸ ਪਾਸੋਂ ਟੁਰਨਾ ਵੀ ਮੁਸ਼ਕਲ ਹੋ ਰਿਹਾ ਸੀ। ਵਿਚਾਰੇ ਦੀਆਂ ਟੰਗਾਂ ਵਿੰਗੀਆਂ ਹੋਈ ਜਾਂਦੀਆਂ ਸਨ। ਸੰਤਾਂ ਉਸ ਬੁੱਢੇ ਦੀ ਹਾਲਤ ਵੇਖੀ ਤਾਂ ਦਿਲ ਦ੍ਰਵ ਉਠਿਆ ਤੇ ਬੜੇ ਪਰੇਮ ਨਾਲ ਆਖਿਆਂ, 'ਬਜ਼ੁਰਗਾ ! ਲਿਆ ਆਪਣੀ ਗਠੜੀ ਮੈਨੂੰ ਦੇ ਦੇਹ' ਇਹ ਬਚਨ ਸੁਣਦਿਆਂ ਰਾਹੀ ਠਠੰਬਰ ਗਿਆ ਤੇ ਆਖਿਆ, 'ਜੀ ਨਹੀਂ, ਮੈਂ ਇਹ ਗਠੜੀ ਨਹੀਂ ਦੇ ਸਕਦਾ।' ਤੂੰ ਫਿਕਰ ਨਾ ਕਰ ਅਸੀਂ ਤੇਰਾ ਭਾਰ ਵੰਡਾਣਾ ਚਾਹੁੰਦੇ ਹਾਂ, ਹੋਰ ਲੈਣਾ ਦੇਣਾ ਕੁਝ ਨਹੀਂ।' 'ਨਹੀਂ ਮਹਾਰਾਜ ! ਇਹ ਗੰਠੜੀ ਦੇ ਮੈਂ ਸਿਰ ਤੇ ਗੁਨਾਹ ਦੀ ਪੰਡ ਨਹੀਂ ਲੈਣੀ ਚਾਹੁੰਦਾ, ਇਸ ਵਿਚ ਤਮਾਕੂ ਹੈ।' ਸੰਤ ਅਗਾਂਹ ਵਧੇ ਤੇ ਉਸਦੀ ਗੰਢੜੀ ਫੜ ਲਈ ਤੇ ਆਪਣੇ ਮੋਢੇ ਤੇ ਲਟਕਾ ਲਈ। ਜ਼ਦ ਉਹ ਆਪਣੇ ਟਿਕਾਣੇ ਤੇ ਪੁਜਾ ਤਾਂ ਸੰਤਾਂ ਉਸਦੀ ਗੰਢ ਬੁਢੇ ਦੇ ਹਵਾਲੇ ਕੀਤੀ। ਬਾਬੇ ਸੰਤਾਂ ਦੇ ਚਰਨ ਛੂਏ ਤੇ ਮਾਫੀ ਮੰਗੀ। ਸੰਤਾਂ ਕਿਹਾ, 'ਬਾਬਾ ਸਾਡਾ ਕੁਝ ਨਹੀਂ ਵਿਗੜਿਆ, ਅਸੀਂ ਇਸ਼ਨਾਨ ਕਰ ਸ਼ੁਧ ਹੋ ਜਾਵਾਂਗੇ, ਤੂੰ ਭਰਮ ਨਾ ਕਰ ਤੇ ਅੱਲਾ ਅੱਲਾ ਦੀ ਤਸਬੀ ਫੇਰਿਆ ਕਰ।'

# ਅੰਤਰਯਾਮਤਾ

ਅੰਤਰਯਾਮਤਾ ਸੰਤਾਂ ਦੇ ਚਰਨਾਂ ਵਿਚ ਰੁਲਦੀ ਸੀ, ਜਾਂਦਿਆਂ ਜਾਂਦਿਆਂ ਕਿਸੇ ਦਾ ਨਾਉਂ ਲੈ ਆਵਾਜ਼ ਮਾਰਨੀ, ਉਸਦਾ ਥਾਂ ਟਿਕਾਣਾਂ ਦਸ ਉਸਨੂੰ ਅਸਲ ਠਿਕਾਣੇ ਦਾ ਉਪਦੇਸ਼ ਦੇਣਾ। ਇਕ ਦਿਨ ਸੁਖਦੇਵ ਜੀ ਨੂੰ ਸੰਤਾਂ ਕਿਹਾ, ਤੂੰ ਭਜਨ ਕਰਦਾ ਹੰਦਾ ਹੈਂ ? ਹਾਂ ਜੀ ! ਸੁਖਦੇਵ ਜੀ ਉੱਤਰ ਦਿਤਾ। ਮੈਨੂੰ ਭਜਨ ਸੁਣਾ ਤਾਂ ਸਹੀ, ਸੰਤਾਂ ਕਿਹਾ ਜੀ ! ਦਸਣ ਦਾ ਹੁਕਮ ਨਹੀਂ। ਤੂੰ ਗਲਤ ਜਾਪ ਕਰਦਾ ਹੈਂ ? ਹੈਂ ! ਹੈਰਾਨ ਹੋਕੇ ਸੁਖਦੇਵ ਜੀ ਕਿਹਾ। ਏਸੇ ਲਈ ਤਾਂ ਤੈਨੂੰ ਕਿਹਾ ਹੈ, ਤੂੰ ਦਸ। ਅਖੀਰ ਸੁਖਦੇਵ ਜੀ ਨੇ ਭਜਨ ਉਚਾਰਿਆ ਤਾਂ ਸੰਤਾਂ ਕਿਹਾ, 'ਮੈਂ ਕਹਿੰਦਾ ਸਾਂ ਤੂੰ ਗਲਤ ਪਾਠ ਕਰਦਾ ਹੈਂ।' ਲੇਖਕ ਨੇ ਪੁਛਿਆ ਕੀ ਫ਼ਰਕ ਸੀ ਤੇਰੇ ਉਚਾਰਨ ਵਿਚ ? ਸੰਤ ਸੁਖਦੇਵ ਜੀ ਕਿਹਾ, ਮੈਂ--'ਹਿ' ਦੀ ਥਾਏਂ 'ਅ' ਜਾਂ 'ਇ' ਦਾ ਊਚਾਰਨ ਕਰਦਾ ਸਾਂ। ਉਹਨਾਂ ਬਚਨ ਕੀਤਾ ਗਲਤ ਜਾਪ ਕਰਨ ਨਾਲ ਫਲ ਦੀ ਬਜਾਏ ਉਲਟਾ ਨੁਕਸਾਨ ਹੁੰਦਾ ਹੈ।

## ਸੰਤ ਕਚਹਿਰੀ ਵਿਚ ਵਕੀਲ ਨੇ ਬਿਨਾਂ ਫੀਸ ਜਿਰਾ ਕਰ ਜੁਰਮਾਨਾ ਕੋਲੋਂ ਤਾਰਿਆ

ਇਕ ਵੇਰਾਂ ਸੰਤ ਜੀ ਆਪਣੇ ਸਾਥੀਆਂ ਸਹਿਤ ਗੁਰੂ ਕੀ ਬੀੜ ਵਿਚੋਂ ਆ ਰਹੇ ਸਨ। ਸੰਤ ਕਦੀ ਕਦੀ ਅਫੀਮ ਛਕਿਆ ਕਰਦੇ ਸਨ। ਜਿਸ ਵੇਲੇ ਖੰਨੇ ਆਏ ਤਾਂ ਇਕ ਪੁਲਸੀਏ ਨੇ ਅਫੀਮ ਵੇਖ ਰੋਕ ਲਿਆ। ਇਤਨੇ ਨੂੰ ਸ: ਕੇਹਰ ਸਿੰਘ ਜੀ ਮਾਨ ਆ ਨਿਕਲੇ। ਉਹਨਾਂ ਆ ਸੀਸ ਝੁਕਾਇਆ ਨਿਮਸਕਰ ਕੀਤੀ। ਪੁਛਿਆ ? ਸੰਤ ਜੀ ਤੁਸੀਂ ਕਿਵੇਂ ? ਕਿਸੇ ਲੰਗਰ ਵਰਜਿਆ ? ਸੰਤ ਜੀ ਚੁਪ ਮਾਲਾ ਫੇਰਦੇ ਰਹੇ, ਪਾਸ ਦੇ ਸਾਥੀਆਂ ਦਸਿਆ ਕਿ ਇਹ ਕਾਰਨ ਨੇ। ਸੰਤਾਂ ਦਾ ਮੁਚਲਕਾ ਲਿਆ ਗਿਆ ਅਤੇ ਥਾਣਿਓਂ ਆ ਗਏ।

ਜਦ ਸੰਤ ਜ਼ੀ ਲੁਦਿਹਾਣੇ ਪੇਸ਼ ਹੋਏ ਤਾ ਵੀ ਚੁਪ ਰਹੇ। ਕਚਹਿਰੀ ਵਿਚ ਸੰਤਾਂ ਨੂੰ ਵੇਖ ਇਕ ਵਕੀਲ ਨੇ ਆਪ ਕੇਸ ਹੱਥ ਲੈ ਲਿਆ ਅਤੇ ਚੰਗਾ ਲੜਿਆ। ਉਸ ਨੇ ਕਿਹਾ ਸਾਧੂ ਪਾਸ ਇਤਨੀ ਅਫੀਮ ਕੋਈ ਅਰਥ ਨਹੀਂ ਰਖਦੀ। ਮਜਿਸਟਰੇਟ ਨੇ ਕਿਹਾ--ਕਾਨੂੰਨ ਕਾਨੂੰਨ ਹੈ, ਭਾਵੇਂ ਸਾਧੂ ਹੈ, ਫਕੀਰ ਹੈ, ਬਾਦਸ਼ਾਹ ਹੈ ਜਾਂ ਕੰਗਾਲ ਹੈ। ਆਖਰ ਉਸ ਨੇ ੫) ਜੁਰਮਾਨਾ ਕਰ ਹੀ ਦਿਤਾ। ਸੁਖਦੇਵ ਜ਼ੀ ਜੁਰਮਾਨਾ ਦੇਣ ਹੀ ਲਗੇ ਸਨ ਕਿ ਵਕੀਲ ਨੇ ਕੋਲੋਂ ਹੀ ਪੰਜਾਂ ਦਾ ਨੋਟ ਮੇਜ ਤੇ ਰਖ ਦਿਤਾ। ਸੰਤਾਂ ਦੇ ਸੇਵਾਦਾਰਾਂ ਬੜੀ ਕੋਸ਼ਿਸ਼ ਕੀਤੀ ਕਿ ਉਹ ਸੰਤਾਂ ਦਾ ਜੁਰਮਾਨਾ ਆਪ ਦੇਣ ਮਗਰ ਵਕੀਲ ਸਾਹਿਬ ਕਿਹਾ--ਚਲੋ ਇਹ ਮੇਰੀ ਹੀ ਸੇਵਾ ਜਾਣੋ ਅਤੇ ਤੁਰਨ ਲੱਗਿਆਂ ਚਰਨਾਂ ਤੇ ਹੱਥ ਲਾਇਆ।

## ਦਰਗਾਹ ਵਿਚ ਬਖਸ਼ਸ਼ ਕਰਵਾਈ

ਸੰਤ ਪਤੰਗ ਜੀ ਉਹ ਮਾਨੀਯਵਰ ਹਸਤੀ ਸਨ, ਜੇਹੜੇ ਮਸਤੀ ਵਿਚ ਆ ਉੱਚੀਆਂ ਉੱਚੀਆਂ ਇਮਾਰਤਾਂ ਤੇ ਇਉਂ ਕੁਦ ਚੜ੍ਹ ਜਾਂਦੇ ਸਨ, ਜਿਵੇਂ ਪੰਛੀ ਬਿਰਛਾਂ ਤੇ ਮੌਜ ਵਿਚ ਟਹਿਣੀ ਟਹਿਣੀ ਚਕਰ ਲਾਂਦੇ ਹਨ। ਉਹਨਾਂ ਦੀ ਮਸਤੀ ਵੀ ਮਸਤੀ ਸੀ, ਮਗਰ ਡਰਨਾ ਚਾਹੀਦਾ ਹੈ ਓਸ ਸਤਿਗੁਰ ਪਾਸੋਂ ਜੇਹੜਾ ਸਿਖ ਦੀਆਂ ਕਈ ਪ੍ਰੀਖਿਆਂ ਲੈਂਦਾ ਰਹਿੰਦਾ ਹੈ ਅਤੇ ਜਿਸ ਤੇ ਓਸਦੀ ਕਿਰਪਾਲਤਾ ਹੋਵੇ, ਉਹ ਪੂਰਾ ਉਤਰ ਸਕਦਾ ਹੈ। ਉਸਦੇ ਸਾਂਗ ਵਿਚ ਕੋਈ ਸਾਬਤ ਰਹਿ ਸਕਦਾ ਹੈ।

ਸ੍ਰੀਮਾਨ ਸੰਤ ਪਤੰਗ ਜੀ ਜਦ ਚਲਾਣਾ ਕੀਤਾ ਤਾਂ ਉਹ ਕਿਸੇ ਕਾਰਨ ਤਨ-ਖਾਹੀਏ ਸਨ ਅਤੇ ਉਹ ਭੁਲ ਨਾ ਬਖਸ਼ਵਾ ਸਕੇ ਅਤੇ ਸਰੀਰ ਤਿਆਗ ਗਏ। ਮਗਰ

ਦਰਗਾਹ ਵਿਚ ਜਾਣਾ ਨਾ ਮਿਲੇ, ਬਾਹਰ ਬਾਹਰ ਹੀ ਰਹਿਣ ਪਤੰਗਜੀ, ਸੰਤ ਰਲਾ ਸਿੰਘ ਜੀ ਨੂੰ ਕਈ ਵਾਰ ਰਾਤ ਸੁਪਨ ਸਮੇਂ ਕਿਹਾ ਕਿ ਉਹਨਾਂ ਨੂੰ ਬਖਸ਼ਵਾਂਦਿਆ ਜਾਵੇ, ਸੰਤ ਜੀ ਹੱਥ ਜੋੜ ਸਮੇਂ ਦੇ ਸਤਿਗੁਰਾਂ ਦੇ ਹਜ਼ੂਰ ਦੀਵਾਨ ਵਿਚ ਖੜੇ ਹੋਏ ਅਤੇ ਪਤੰਗ ਜ਼ੀ ਦੀ ਬਖਸ਼ਬੰਦੀ ਲਈ ਬੇਨਤੀ ਕੀਤੀ, ਤਾਂ ਗਰੀਬ ਨਿਵਾਜ਼ ਬੜੀ ਦਿਆਲਤਾ ਨਾਲ ਉਨ੍ਹਾਂ ਨੂੰ ਬਖਸ਼ ਦਿਤਾ ਤਾਂ ਉਹਨਾਂ ਲਈ ਦਰਗਾਂਹ ਦਾ ਦਰਵਾਜ਼ਾ ਖੁਲ੍ਹਾ ।

## ਰੱਬ ਦੀ ਬਾਂਹ ਫੜਨ ਦਾ ਢੰਗ

ਸ੍ਰੀ ਭੈਣੀ ਸਾਹਿਬ ਦੀ ਪਵਿਤਰ ਧਰਤੀ ਤੇ ਸੰਤ ਜ਼ੀ ਕੋਠੀ ਦੇ ਲਾਗੇ ਆਪਣੀ ਕੁਟੀ ਵਿਚ ਬੈਠੇ ਸਨ ਤਾਂ ਇਕ ਬੂਟਡ-ਸੂਟਡ ਸਜਣ ਸੰਤਾਂ ਦੇ ਡੇਰੇ ਆ ਗਿਆ । ਸੰਤਾਂ ਆਉਂਦਿਆਂ ਆਦਰ ਦੇ ਕਿਹਾ, ਆਓ ਜੀ, ਬੜੀ ਕਿਰਪਾ ਕੀਤੀ ਜੇ ਬੈਠ ਜ਼ਾਓ ! ਉਹ ਸਜ਼ਣ ਇਕ ਡਾਕਟਰ ਸਨ, ਤੇ ਸਤਿਗੁਰਾਂ ਪਾਸ ਉਹਨਾਂ ਮਨ ਟਿਕਾਓ ਲਈ ਬੇਨਤੀ ਕੀਤੀ ਸੀ, ਗਰੀਬ ਨਿਵਾਜ਼ ਜ਼ੀ, ਸੰਤਾਂ ਪਾਸ ਭੇਜ ਦਿਤਾ । ਤਾਂ ਡਾਕਟਰ ਜੀ ਕਿਹਾ--ਮਹਾਰਾਜ਼, ਮੈਨੂੰ ਸਤਿਗੁਰੂ ਜੀ ਆਪ ਪਾਸ ਭੇਜ਼ਿਆ ਹੈ । ਸੰਤਾਂ ਬਚਨ ਕੀਤਾ, ਕਹੋ ਕੀ ਗੱਲ ਏ ?

ਡਾਕਟਰ--ਜ਼ੀ ਮਨ ਨਹੀਂ ਟਿਕਦਾ ।

ਸੰਤ--ਭਜ਼ਨ ਕਰਿਆ ਕਰ ।

ਡਾਕਟਰ--ਜੀ ਭਜਨ ਨਹੀਂ ਹੁੰਦਾ ।

ਸੰਤ--ਕੀ ਪੜੇ ਹੋਏ ਹੋ ?

ਡਾਕਟਰ--ਐਮ. ਏ. ।

ਸੰਤ--ਕਿੰਨੇ ਸਾਲਾਂ ਵਿਚ ?

ਡਾਕਟਰ--ਜੀ ਕੋਈ ਸੋਲ੍ਹਾਂ ਸਤਾਰਾਂ ਵਿਚ ।

ਸੰਤ--ਕਿਤਨੀ ਤਨਖਾਹ ਲੈਂਦੇ ਹੋ ?

ਡਾਕਟਰ--ਅੱਠ ਸੌ ਰੁਪਏ ਮਹੀਨਾ ।

ਸੰਤ--ਜੇ ਤੁਸੀਂ ਸਿਮਰਨ ਕਰੋ, ਤਾਂ ਤੁਹਾਡਾ ਮਨ ਟਿਕੇ । ਤੁਸੀਂ ੧੬ ਸਾਲ ਪੜੇ, ਇਤਨੀ ਮੇਹਨਤ ਕੀਤੀ, ਤਾਂ ਇਹ ਨੌਕਰੀ ਪਾਈ । ਤੁਸੀਂ ਸਿਮਰਨ ਕੀਤੇ ਬਿਨਾਂ ਹੀ ਮਨ ਦਾ ਟਿਕਾਓ ਚਾਹੁੰਦੇ ਹੋ । ਦਸੋ ! ਮੈਂ ਤੁਹਾਨੂੰ ਝਟ ਪਟ ਰੱਬ ਦੀ ਬਾਂਹ ਕਿਵੇਂ ਫੜਾ ਦੇਵਾਂ ? ਸ੍ਰੀ ਮਾਨ ਜੀ, ਇਹ ਤਾਂ ਅਭਿਆਸ ਦੀ ਗੱਲ ਹੈ । ਮਨ ਬਾਂਦਰ ਦੀ ਨਿਆਈਂ ਹੈ, ਹੋਲੇ ਹੋਲੇ ਵਸ ਵਿਚ ਆ ਜਾਵੇਗਾ । ਕਾਹਲੀ ਕੀਤਿਆਂ ਕੁਝ ਪਲੇ

ਨਹੀਂ ਪੈਂਦਾ।

ਡਾਕਟਰ ਸਾਹਿਬ ਦੀ ਨਿਸ਼ਾ ਹੋ ਗਈ। ਭਜਨ ਲਈ ਅਰਜ਼ ਕੀਤੀ, ਪਾਸ ਬੈਠੇ ਸਾਧੂ ਪਾਸੋਂ ਭਜਨ ਪੁਛਾਇਆ ਅਤੇ ਨਦਰੀਂ ਨਦਰ ਨਿਹਾਲ ਕੀਤਾ।

## ਅੰਤਮ ਸਮਾਂ

ਗਰੀਬ ਨਿਵਾਜ਼ ਸਤਿਗੁਰੂ ਜੀ ਉਹਨਾਂ ਤੇ ਖਾਸ ਕਿਰਪਾ ਦ੍ਰਿਸ਼ਟੀ ਰਖਦੇ ਸਨ। ਆਪ ਜਦ ਵੀ ਕਦੀ ਸਾਧੂ ਦਾ ਨਾਂ ਲੈਣ ਲਗਦੇ ਸਨ ਤਾਂ ਸੰਤਾਂ ਦਾ ਨਾਉਂ ਪਹਿਲਾਂ ਲਿਆ ਜਾਂਦਾ ਸੀ। ਆਪ ਸੰਤਾਂ ਨੂੰ ਸਦਾ ਆਪਣੇ ਨੇੜੇ ਰਖਕੇ ਪ੍ਰਸੰਨ ਹੁੰਦੇ ਸ਼ਨ। ਗਰਮੀਆਂ ਵਿਚ ਪਹਾੜਾਂ ਤੇ ਸਰਦੀਆਂ ਵਿਚ ਸ੍ਰੀ ਭੈਣੀ ਸਾਹਿਬ ਰਖਦੇ ਸਨ। ਘਿਉ, ਬਾਦਾਮ, ਦੁਧ ਉਹਨਾਂ ਲਈ ਆਪੇ ਅਪ ਪੁਜ ਜਾਂਦਾ ਸੀ ਨਿਤਾ ਪ੍ਰਤੀ ਲੋੜ ਅਨੁਸਾਰ ੨੦੦੬ ਦੇ ਹੋਲੇ ਪਿਛੋਂ ਸੰਤ ਜੀ ਪਹਾੜਾਂ ਨੂੰ ਤਿਆਰ ਹੋਏ ਤਾਂ ਸਭ ਨੂੰ ਕਹਿਣ--ਲਓ ਭਾਈ ਸਤਿ ਸ੍ਰੀ ਅਕਾਲ--ਲੇਖਕ ਨੇ ਜਦ ਸਰਸਿਓਂ ਗਡੀ ਚੜ੍ਹਦੇ ਸ੍ਰੀ ਪੂਜਯ ਬਾਬਾ ਜੀ ਦੇ ਨਾਲ ਸੰਤਾਂ ਦੇ ਦਰਸ਼ਨ ਕੀਤੇ ਤਾਂ ਸੰਤਾਂ ਮੁਸਕਰਾਉਂਦਿਆਂ ਬਚਨ ਕੀਤਾ-- ਲਓ ਮਾਸਟਰ ਜੀ ਸਾਡਾ ਸਤਿ ਸ੍ਰੀ ਅਕਾਲ। ਓਸ ਵੇਲੇ ਤਾਂ ਭਾਵੇਂ ਮੈਂ ਇਸ ਨੂੰ ਨਾ ਸਮਝ ਸਕਿਆ, ਮਗਰ ਅਜ਼ ਪਤਾ ਲੱਗ ਰਿਹਾ ਹੈ ਕਿ, ਲਓ ਜੀ ਸਾਡਾ ਸਤਿ ਸ੍ਰੀ ਅਕਾਲ ਦਾ ਕੀ ਭਾਵ ਸੀ।

ਸੰਤ ਮੰਡੀ ਪੁਜ ਗਏ, ਕਈਆਂ ਨੂੰ ਦਰਸ਼ਨ ਦੇ ਨਦਰੀ ਨਦਰ ਨਿਹਾਲ ਕੀਤਾ, ਆਖਰ ਉਹ ਦਿਨ ਵੀ ਆ ਗਿਆ, ਜਦ ਸਰੀਰ ਤਿਆਗਣਾ ਸੀ, ਕਈ ਦਿਨ ਪਹਿਲਾਂ ਸੇਵਾਦਾਰਾਂ ਨੂੰ ਕਹਿਣ ਲਗੇ ਇਕ ਖਿਆਲ ਤਾਂ ਆਉਂਦਾ ਹੈ ਅਜੇ ਹੋਰ ਰਹੀਏ, ਪਰ ਦੂਸਰਾ ਖਿਆਲ ਹੈ ਕਿ ਸੁਖਦੇਵ ਹੁਰਾਂ ਨੂੰ ਐਵੇਂ ਵਾਧੂ ਖੇਚਲ ਰਹੇਗੀ ਚਲਣਾ ਹੀ ਠੀਕ ਹੈ। ਭਾਵੇਂ ਇਹ ਬਚਨ ਬਿਲਾਸ ਹਾਸੇ ਵਿਚ ਹੀ ਕਹੀ ਜਾਂਦੇ ਸਨ, ਮਗਰ ਸੰਤ ਆਪਣਾ ਇਰਾਦਾ ਪ੍ਰਗਟ ਕਰ ਰਹੇ ਸਨ।

ਸੰਤਾਂ ਦੇ ਸਰੀਰ ਨੂੰ ਦਖਲਾਵੇ ਮਾਤਰ 'ਤਕਲੀਫ' ਹੋ ਗਈ, ਮਗਰ ਸੁਖਦੇਵ ਤੇ ਮਹਾਂ ਪੁਰਖ ਸਧਾਰਨ ਜ਼ਾਣਦੇ ਸਨ। ਸੰਤ ਜੀ ਨੂੰ ਜੇਹੜਾ ਮਿਲੇ ਸਭ ਨੂੰ ਆਪਣਾ ਆਖਰੀ ਸਤਿ ਸ੍ਰੀ ਅਕਾਲ ਕਹੀ ਜਾਣ। ਭਾਵੇਂ ਓਸ ਵੇਲੇ ਇਸਨੂੰ ਸੁਭ:ਵਕ ਹੀ ਸਮਝਿਆ ਜਾਂਦਾ ਰਿਹਾ, ਮਗਰ ਉਹਨਾਂ ਇਹ ਠੀਕ ਕਰ ਵਖਾਇਆ। ੬ ਕਤਕ ੨੦੦੬ ਨੂੰ ਭਾਣਾ ਵਰਤਾ ਦਿਤਾ। ਸਵੇਰ ਦੇ ਪੰਜ ਵਜੇ ਹੋਣਗੇ, ਜਦ ਸੰਤਾਂ ਨੇ ਸਮੂੰਹ ਪਾਸ ਬੈਠਿਆਂ ਨੂੰ ਗੱਜਕੇ 'ਸਤਿ ਸ੍ਰੀ ਅਕਾਲ' ਬੁਲਾ ਦਿੱਤੀ ਅਤੇ ਦੇਹ ਤੋਂ ਸਰਪ ਦੀ

ਕੁੰਜ ਨਿਆਈਂ ਅਡੋਲ ਅਲੱਗ ਹੋ ਗਏ। ਪਾਸ ਖੜੇ ਵੇਖਦੇ ਰਹਿ ਗਏ, ਸੰਤਾਂ ਨੂੰ ਦੇਵਤਿਆਂ ਪੁਸ਼ਪ ਬਾਂਣ ਤੇ ਬਠਾਇਆ ਅਤੇ ਮੋਢਿਆਂ ਤੇ ਚੁਕ ਸੁਰਗ ਪੁਰੀ ਨੂੰ ਲੈ ਤੁਰੇ। ਅਗੋਂ ਸਮੂੰਹ ਪੁਰੀਆਂ ਦੇ ਮਾਲਕ ਸੰਤ ਜੀ ਦਾਂ ਸਵਾਗਤ ਕੀਤਾ। ਮਾਤ ਲੋਕ ਵਿਚ ਉਦਾਸੀ ਛਾਈ ਹੋਈ ਸੀ, ਮਗਰ ਦੇਵਤੇ ਖੁਸ਼ੀ ਅਤੇ ਮੰਗਲਾ ਚਰਨ ਦੇ ਗੀਤ ਗਾ ਰਹੇ ਸਨ।

ਸੰਤਾਂ ਦੀ ਚੜ੍ਹਾਈ ਦੀ ਖਬਰ ਗਰੀਬ ਨਿਵਾਜ਼ ਜੀ ਨੂੰ ਦੀਵਾਲੀ ਦੇ ਮੌਕਿਆ ਤੇ ਸ੍ਰੀ ਅੰਮ੍ਰਿਤਸਰ ਪੁਜੀ। ਆਪ ਸੁਣਦਿਆਂ ਸਾਰ ਹੀ ਸਿਖ ਐਜੂਕੇਸ਼ਨਲ ਕਾਨਫਰੰਸ ਪਟਿਆਲਾ ਦੇ ਸੰਗੀਤ-ਕਾਰਾ ਦੀ ਜੱਜੀ ਛਡ ਮੰਡੀ ਨੂੰ ਚਾਲੇ ਪਾਏ। ਸੰਤਾਂ ਦੇ ਸਰੀਰ ਨੂੰ ਚਿਖਾ ਤੇ ਰਖਿਆ ਹੋਇਆ ਸੀ, ਜਦ ਕਿ ਗਰੀਬ ਨਿਵਾਜ਼ ਜੀ ਸਹਿਤ ਹਜ਼ੂਰੀ ਸਿਖਾਂ ਪੁਜ ਗਏ ਅਤੇ ਸਸਕਾਰ ਦਾ ਹੁਕਮ ਦਿਤਾ। ਸੰਤਾਂ ਦੀ ਯਾਦ ਵਿਚ ੨੩-੨੪ ਕਤਕ ਨੂੰ ਮੇਲਾ ਹੋਇਆ। ਸਾਧ ਸੰਗਤ ਨੇ ਭਾਣਾ ਮੰਨਦਿਆਂ ਵੀ ਬੜਾ ਵਿਛੋੜਾ ਅਨਭਵ ਕੀਤਾ।

## ਸੰਤ ਧਰਮ ਸਿੰਘ ਜੀ

ਮਹਾਂ ਪੁਰਸ਼ ਕਹਿੰਦੇ ਹਨ :--

ਚੰਦਨ ਵਾਸ ਵਣਾਸ ਪਤ ਸਭ ਚੰਦਨ ਹੋਵੈ।
ਅਸ਼ਟ ਧਾਤ ਇਕ ਧਾਤ ਹੋਏ ਸੰਗ ਪਾਰਸ ਢੋਵੈ।
ਨਦੀਆਂ ਨਾਲੇ ਵਾਹੁੜੇ, ਮਿਲ ਗੰਗ ਗੰਗੋਵੇ।

ਏਸੇ ਤਰ੍ਹਾਂ ਸ੍ਰੀ ਮਾਨ ਸੰਤ ਜੀ ਦੇ ਵਖ ਵਖ ਸਮਿਆਂ ਦੇ ਸੇਵਾਦਾਰ ਰਹੇ ਹਨ, ਉਹਨਾਂ ਵਿਚ ਵੀ ਆਪ ਜੀ ਦੀ ਸੰਗਤ ਦਾ ਸਦਕਾ ਓਹੋ ਗੁਣ ਪੈਦਾ ਹੋ ਗਏ ਸਨ, ਜਿਹੜੇ ਗੁਣਾਂ ਦੇ ਸੰਤ ਮਾਲਕ ਸਨ, ਓਹੋ ਪਿਆਰ, ਮਿਠਾਸ, ਭਜਨ ਬਾਣੀ, ਸਿਦਕ ਭਰੋਸਾ ਫੁਟ ਫੁਟ ਪੈਂਦਾ ਹੈ। ਗੋਜਰੇ ਵਿਚ ਸੰਤ ਜੀ ਨਾਲ ਧਰਮ ਸਿੰਘ ਜੀ ਸਨ, ਉਹ ਨਿਰਸੰਦੇਹ ਧਰਮ ਦਾ ਅਵਤਾਰ ਸਨ। ਨਹੀਂ ਕਿਸੇ ਨਾਲ ਵਾਧੀ, ਨਹੀਂ ਕਿਸੇ ਨਾਲ ਘਾਟੀ, ਬਸ --

ਅੱਠੇ ਪਹਿਰ ਮਹਲ ਵਿਚ ਚਾਨਣ ਬਲਣ ਪਰੇਮ ਦੇ ਦੀਵੇ।

ਨਿਰੇ ਸੋਧ ਦੀ ਮੂਰਤੀ,ਕੇਵਲ ਬਾਹਰਲੀ ਸੋਧ ਨਹੀਂ ਸਗੋਂ ਅੰਦਰਲੀ ਸੋਧ ਵੀ ਮੌਜੂਦ ਸੀ ਹਰ ਸਮੇਂ ਬਾਣੀ ਦੀਆਂ ਫੁਹਾਰਾਂ ਰਸਨਾਂ ਤੋਂ ਫੁਟ ਫੁਟ ਨਿਕਲਿਆ ਕਰਦੀਆਂ ਸਨ।

## ਆਪ ਦੀ ਸੇਵਾ

ਆਮ ਤੌਰ ਤੇ ਲੰਗਰ ਦੀ ਹੋਇਆ ਕਰਦੀ ਸੀ। ਜਿਨ੍ਹਾਂ ਭਲਿਆਂ ਪੁਰਸ਼ਾਂ ਉਹਨਾਂ ਦੇ ਹੱਥ ਦਾ ਬਣਿਆ ਪ੍ਰਸ਼ਾਦਾ ਛਕਿਆ, ਉਹਨਾਂ ਦੀਆਂ ਬੁਧਾਂ ਦਦਲ ਗਈਆਂ, ਉਹ ਦੇਵਤੇ ਬਣ ਗਏ। ਗੁਰੂ ਘਰ ਦੇ ਮੁਰੀਦ ਹੋ ਗਏ, ਉਹ ਭਾਜ਼ੇ ਵਿਚ ਸਰਬਰਸ ਪਾਉਣ ਜਾਂ ਨਾ ਪਾਉਣ, ਮਸਾਲਾ ਪਾਣ ਜਾਂ ਨਾ ਪਾਣ, ਤੜਕਾ ਲਾਣ ਜਾਂ ਨਾ ਲਾਣ, ਮਗਰ ਉਹਨਾਂ ਦੇ ਪ੍ਰਸ਼ਾਦੇ ਵਿਚ ਸਵਾਦ ਹੀ ਸਵਾਦ ਸੀ।

ਉਹਨਾਂ ਦੇ ਕੱਚੇ ਦਾ ਸਵਾਦ, ਉਹਨਾਂ ਦੇ ਪੱਕੇ ਦਾ ਸਵਾਦ,
ਉਹਨਾਂ ਦੇ ਰਿੱਜੇ ਦਾ ਸਵਾਦ, ਉਹਨਾਂ ਦੇ ਅਣਰਿੱਜੇ ਦਾ ਸਵਾਦ।

ਛੱਕਣ ਵਾਲੇ ਜਿਉਂ ਜਿਉਂ ਪ੍ਰਸ਼ਾਦਾ ਛਕਦੇ ਜਾਂਦੇ ਸਨ, ਤ੍ਰਿਪਤ ਹੁੰਦੇ ਜਾਂਦੇ ਸਨ। ਹਰ ਗਰਾਹੀ ਨਾਲ ਅਨੋਖਾ ਸਵਾਦ ਪ੍ਰਾਪਤ ਹੁੰਦਾ ਸੀ। ਛੱਕਣ ਵਾਲੇ ਨੂੰ ਸਾਲਾਂ ਤਕ ਉਹਨਾਂ ਸੰਤਾਂ ਦੇ ਹੱਥ ਦਾ ਪ੍ਰਸ਼ਾਦਾ ਛਕਿਆ ਨਹੀਂ ਸੀ ਵਿਸਰਦਾ।

## ਵਿਧੀ

ਕਈ ਸਜਣ ਜਾਣਨ ਲਈ ਉਤਾਵਲੇ ਹੋਣਗੇ ਕਿ ਉਹਨਾਂ ਪਾਸ ਕੇਹੜਾ ਸੁਚੱਜਾ ਢੰਗ ਸੀ ਜਿਸ ਕਾਰਨ ਉਹਨਾਂ ਦੇ ਹਰ ਬਰਤਨ ਵਿਚੋਂ ਨਿਰਾਲਾ ਹੀ ਸਵਾਦ ਆਉਂਦਾ ਸੀ। ਉਸਦਾ ਢੰਗ ਵੀ ਸੁਖੈਨ ਹੀ ਹੈ। ਹਰ ਭਾਈ ਮਾਈ ਇਸ ਰੀਤੀ ਤੇ ਚਲਕੇ ਭੋਜਨ ਨੂੰ ਸਵਾਦਿਸ਼ਟ ਬਣਾ ਸਕਦਾ ਹੈ।

ਆਪ ਰਾਤ ਢਲਦਿਆਂ ਹੀ ਉੱਠ ਬੈਠਿਆ ਕਰਦੇ ਸਨ। ਸੌਚ ਅਸ਼ਨਾਨ ਤੋਂ ਫਾਰਗ ਹੋ ਸਮਾਧੀ ਵਿਚ ਜੁੜ ਜਾਂਦੇ ਸਨ। ਨਿਤਨੇਮ ਉਪਰੰਤ ਆਪ ਲੰਗਰ ਵਿਚ ਚਲੇ ਜਾਂਦੇ ਸਨ। ਜਦ ਹੀ ਚੌਕੇ ਵਿਚ ਜਾਣਾ ਹਰ ਵਸਤੂ ਪਕਾਣ ਵਾਲੀ ਪਹਿਲਾਂ ਹੀ ਤਿਆਰ ਹੁੰਦੀ ਸੀ। ਆਪਣੇ ਮੂੰਹ ਅਗੇ ਸੁਚੀ ਰੁਮਾਲੀ ਬੰਨ੍ਹ ਲੈਣੀ ਤੇ ਮੋਨ ਧਾਰ ਲੈਣਾ। ਮਗਰ ਬਾਣੀ ਪੜ੍ਹਨੀ ਅਰੰਭ ਲੈਣੀ। ਸ੍ਰੀ ਆਸਾ ਦੀ ਵਾਰ, ਛੱਕੇ, ਸੁਖਮਣੀ, ਜਪੁ ਜਾਪ, ਸ਼ਬਦ ਹਜਾਰੇ, ਚੰਡੀ ਦੀ ਵਾਰ, ਰਹਿਰਾਸ, ਕੀਰਤਨ ਸੋਹਿਲਾ, ਅਨੰਦ, ਸਮੇਂ ਸਮੇਂ ਦੀ ਬਾਣੀ ਸਮੇਂ ਸਮੇਂ ਸਿਰ ਪੜ੍ਹਦਿਆਂ ਜਾਣਾ, ਬਾਣੀ ਪੜ੍ਹ ਭਜਨ ਵਲ ਲੱਗ ਜਾਣਾ। ਫਾਲਤੂ ਗਲ ਨਹੀਂ ਕਰਨੀ, ਦੁਧ ਨਹੀਂ ਮੰਗਣਾ, ਘਿਉ ਲਈ ਬੇਨਤੀ ਨਹੀਂ ਕਰਨੀ, ਜੋ ਮਿਲ ਗਿਆ ਸੋ ਵਾਹ, ਜੋ ਪਾ ਲਿਆ ਸੋ ਧੰਨ।

ਕਹਿੰਦੇ ਹਨ, ਉਹਨਾਂ ਦੇ ਦਾਲੇ ਤੇ ਮਲਾਈ ਬੱਜ ਜਾਂਦੀ ਸੀ। ਜੋ ਆਵੇ ਵਰਤਾਈ ਜਾਂਦਾ। ਆਪਣੇ ਲਈ ਵੀ ਖਿਆਲ ਨਹੀਂ ਕਰਨਾ। ਮੋੜਨਾ ਕਿਸੇ ਨੂੰ ਨਹੀਂ,

ਸਤਿਗੁਰ ਦੀ ਇਤਨੀ ਕਿਰਪਾ ਕਦੀ ਲੰਗਰ ਤੋਟ ਵਿਚ ਨਹੀਂ ਸੀ ਜਾਂਦਾ। ਜਿਤਨੇ ਸੱਜਣ ਵੀ ਆਉਣ ਉਹ ਪ੍ਰਸੰਨ ਹੋ ਜਾਣ। ਆਪ ਜੀ ਨਿਤਾਪ੍ਰਤੀ ਸਭ ਤੋਂ ਪਹਿਲਾਂ ਲੰਗਰ ਵਿਚ ਜਾਣਾ ਅਤੇ ਸਭ ਤੋਂ ਪਿਛੋਂ ਆਉਣਾ। ਜਿਸਨੇ ਛੱਕਣਾ ਉਸਦੇ ਮੂੰਹੋਂ ਹੀ ਸੁਤੇ ਸਿੱਧ ਨਿਕਲ ਆਉਣਾ--ਧੰਨ ਸਤਿਗੁਰੂ ਰਾਮ ਸਿੰਘ ਜੀ!

ਆਪ ਕਈ ਵਾਰੀ ਮੇਲਿਆਂ ਵਿਚ ਵੀ ਏਸੇ ਸੇਵਾ ਤੇ ਲਗਿਆ ਕਰਦੇ ਸਨ। ਗਰੀਬ ਨਿਵਾਜ਼ ਸਤਿਗੁਰੂ ਜੀ ਆਪਣੀ ਪਵਿਤ੍ਰ ਰਸਨਾ ਤੋਂ ਬਚਨ ਕੀਤਾ ਕਰਦੇ ਹਨ-- ਇਹਨਾਂ ਨੂੰ ਲੰਗਰ ਵਿਚ ਲਾਣ ਦਾ ਇਹ ਭਾਵ ਨਹੀਂ ਕਿ ਇਹ ਸੇਵਾ ਕਰਨ, ਕੇਵਲ ਮਤਲਬ ਇਹ ਹੈ ਕਿ ਇਹਨਾਂ ਦੀ ਮੌਜੂਦਗੀ ਵਿਚ ਲੰਗਰ ਪਵਿਤ੍ਰ ਰਹਿੰਦਾ ਹੈ।

ਹੋ ਸਕਦਾ ਹੈ ਕਿ ਅਜੇਹੇ ਸੇਵਾਦਾਰਾਂ ਕਾਰਨ ਹੀ ਗਰੀਬ ਨਿਵਾਜ਼ ਜੀ ਲਾਂਗਰੀਆਂ ਬਾਰੇ ਬਚਨ ਕੀਤਾ ਕਰਦੇ ਹਨ, ਲਾਂਗਰੀ ਸੰਗਤ ਦੇ ਨਾਮ ਸਿਮਰਨ ਦੇ ਅੱਧ ਦੇ ਹੱਕਦਾਰ ਹੁੰਦੇ ਹਨ, ਅਤੇ ਸ੍ਰੀ ਮਾਨ ਸੰਤ ਆਲਾ ਸਿੰਘ ਜੀ ਕਿਹਾ ਕਰਦੇ ਸਨ,, ਲਾਂਗਰੀਆਂ ਦੇ ਖੂਹ ਆਕਾਸ਼ ਵਿਚ ਹਨ।

## 'ਮਹਾਂਪੁਰਖ' ਜੀ

ਕੋਈ ਇਹਨਾਂ ਨੂੰ 'ਮਹਾਂ ਪੁਰਖ' ਕਹਿੰਦਾ ਹੈ, ਕੋਈ 'ਸੁਖਮਣੀ' ਤੇ ਕੋਈ 'ਮੋਨੀ' ਮਗਰ ਅਸਲ ਨਾਉਂ ਕਰਤਾਰ ਸਿੰਘ ਹੈ। ਇਹ ਸੰਤ ਵੀ ਸੰਤਾਂ ਦੀ ਪੌੜੀ ਚੜ੍ਹ ਰਹੇ ਹਨ, ਆਸ ਕੀਤੀ ਜਾਂਦੀ ਹੈ ਕਿ ਇਕ ਦਿਨ ਸੰਤਾਂ ਦੇ ਤੁਲ ਹੋ ਜਾਣਗੇ, ਅਗੋਂ ਕਰਤਾਰ ਜਾਣੇ। ਇਹ ਛੋਟੀ ਅਵਸਥਾ ਵਿਚ ਸਨ ਕਿ ਇਸਦਾ ਪਿਤਾ ਸੰਤਾਂ ਪਾਸ ਛੋੜ ਗਿਆ। ਐਸਾ ਮਾਲੂਮ ਹੁੰਦਾ ਹੈ ਕਿ ਇਹਨਾਂ ਦੀ ਮਾਤਾ ਦੇ ਚੜ੍ਹਾਈ ਕਰਨ ਕਾਰਨ ਇਹਨਾਂ ਨੂੰ ਸਾਂਭ ਨਹੀਂ ਸਨ ਸਕਦੇ, ਜਿਸ ਵਜਾ ਨਾਲ ਉਹ ਇਹਨਾਂ ਨੂੰ ਸੰਤਾਂ ਪਾਸ ਛੋੜ ਗਏ।

ਪਾਰਸ ਸੁਣਿਆ ਹੈ ਵੇਖਿਆ ਨਹੀਂ, ਮਗਰ ਸੰਤ ਰਲਾ ਸਿੰਘ ਜੀ ਠੀਕ ਪਾਰਸ ਸਨ, ਜਿਨ੍ਹਾਂ ਦੀ ਚਰਨ ਛੂ ਪ੍ਰਾਪਤ ਕਰ 'ਸੁਖਚੇਵ' ਤੇ 'ਮਹਾਂ ਪੁਰਖ' ਜੀ ਕੰਦਨ ਬਣ ਗਏ। ਇਹਨਾਂ ਦਾ ਨਿਤਾ ਪ੍ਰਤੀ ਕਾਰਜ ਅੰਮ੍ਰਿਤ ਵੇਲੇ ਸੋਚ ਅਸ਼ਨਾਨ ਪਿਛੋਂ ਢਾਈ ਮਾਲਾ ਪਕੀਆਂ, ਭਗਉਤੀਆਂ ਦੀ ਮਾਲਾ ਫੇਰ, ਜਪੁਜੀ, ਜਾਪ, ਦੋਹਾਂ ਦੇ ਸ਼ਬਦ ਹਜ਼ਾਰੇ, ਸ੍ਰੀ ਆਸਾ ਦੀ ਵਾਰ, ਸੁਖਮਣੀ ਸਾਹਿਬ ਦਾ ਪਾਠ ਕਰਦੇ ਰਹਿੰਦੇ ਸਨ। ਇਨ੍ਹਾਂ ਦੀਆਂ 'ਮੋਨਾਂ' ਵੀ ਦੋ ਹਨ, 'ਸੋਧ' ਦੀ 'ਖੁਲ੍ਹੀ' ਜਿਨ੍ਹਾਂ ਚਿਰ ਇਹ ਨਿਤਨੇਮ ਨਾ ਕਰ ਲੈਣ ਉਤਨਾ ਅਰਸਾ ਇਹਨਾਂ ਦਾ ਮੋਨ ਸੋਧ ਦੀ ਹੁੰਦੀ ਹੈ। ਇਸਦਾ ਮਤਲਬ ਇਹ

ਨਹੀਂ ਕਿ ਨਿਤਨੇਮ ਸਮੇਂ ਕੋਈ ਕੰਮ ਨਹੀਂ ਕਰਦੇ । ਜੇ ਗੁਰੂ ਕੇ ਲੰਗਰ ਲਈ ਜਲ ਭਰ ਰਹੇ ਹੋਣ ਤਾਂ ਭੀ ਮਾਲਾ ਦਾ ਜਾਮਨ ਆਪਣਾ ਪਹਿਰਾ ਦੇਂਦਾ ਰਹਿੰਦਾ ਹੈ । ਇਨ੍ਹਾਂ ਦੀ ਸੋਧ ਵੀ ਇਕ ਖਾਸ ਵਡਿਤਾ ਰਖਦੀ ਹੈ, ਭੈਣੀ ਸਾਹਿਬ ਦੇ ਪ੍ਰਯੋਗ ਵਿਚ ਵੇਖਿਆ ਜਾਂਦਾ ਰਿਹਾ ਹੈ ਕਿ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਕੋਈ ਸਸਣ ਜੰਗਲ ਹੋ ਆਉਣ ਪਿਛੋਂ ਬਿਨਾਂ ਖੂਹ ਦੇ ਜਲ ਨਾਲ ਅਸ਼ਨਾਨ ਕਰਨ ਦੇ ਸਰੋਵਰ ਦਾ ਅਸ਼ਨਾਨ ਨਹੀਂ ਕਰ ਸਕਦਾ, ਮਗਰ ਇਹ ਖੂਹ ਤੇ ਅਸ਼ਨਾਨ ਕਰਦੇ ਹਨ ਅਤੇ ਸਰੋਵਰ ਦਾ ਅਸ਼ਨਾਨ ਕਰ ਆਪਣੇ ਆਪ ਨੂੰ ਖੁਲਾ ਜਾਨਣ ਲਗ ਪੈਂਦੇ ਹਨ ਅਤੇ ਮੁੜ ਖੂਹ ਦੇ ਜਲ ਨਾਲ ਅਸ਼ਨਾਨ ਕਰਦੇ ਹਨ । ਇਹਨਾਂ ਨੂੰ ਪੁਛਿਆ ਗਿਆ ਤੁਸੀਂ ਸਰੋਵਰ ਦੇ ਅਸ਼ਨਾਨ ਪਿਛੋਂ ਮੁੜ ਖੂਹ ਤੇ ਅਸ਼ਨਾਨ ਕਿਉਂ ਕਰਦੇ ਹੋ ਤਾਂ ਇਹਨਾਂ ਉਤਰ ਦਿਤਾ, ਸਰੋਵਰ ਵਿਚ ਹਰ ਸਜਣ ਅਸ਼ਨਾਨ ਕਰ ਲੈਂਦਾ ਹੈ, ਇਸ ਲਈ ਇਸ ਵਿਚ ਅਸ਼ਨਾਨ ਕਰਨ ਨਾਲ ਖੁਲਿਆਂ ਹੋ ਜਾਈਦਾ ਹੈ । ਰਾਤ ਨੂੰ ਰਹਿਰਾਸ, ਆਰਤੀ ਸੋਹਿਲਾ ਦਾ ਪਾਠ ਕਰਦੇ ਹਨ ।

ਇਹ ਇਤਨੇ ਸਾਧੂ ਹਨ ਜੋ ਸਾਹਮਣੇ ਗਲ ਆਏ ਕਹਿਣੋਂ ਸੰਕੋਚ ਨਹੀਂ ਕਰਦੇ । ਇਹਨਾਂ ਕਈ ਵਾਂਰੀ ਸੰਤਾਂ ਦਾ ਅੰਤਮ ਭੋਗ ਪਹਿਲਾਂ ਹੀ ਕਰ ਛਡਣਾ ਤਾਂ ਫਿਰ ਕੁਝ ਸਮਾਂ ਬਿਤਾਉਣ ਪਿਛੋਂ ਮੁੜ ਭੋਗ ਪਾ ਦਿਆ ਕਰਨ । ਇਕ ਵੇਰ ਕੋਠੀ ਬੈਠਿਆਂ ਸਤਿਗੁਰਾਂ ਬਚਨ ਕੀਤਾ, 'ਮਹਾਂਪੁਰਖ' ਜੀ ! ਇਕ ਸਾਡੇ ਨਮਿਤ ਵੀ ਭੋਗ ਪਾ ਦਿਓ, ਤਾਂ ਇਹਨਾਂ ਮੋਨ ਵਿਚ ਹੀ ਕਹਿ ਦਿਤਾ, ਚੰਗਾ ਸਚੇ ਪਾਤਸ਼ਾਹ ਜੀ ।

ਇਕ ਵੇਰ ਸੰਤ ਰਲਾ ਸਿੰਘ ਜੀ ਕਿਹਾ--ਮਹਾਂਪੁਰਖ ਜੀ ! ਅਸ਼ਨਾਨ ਲਈ ਜਲ ਲੈ ਆਓ, ਤਾਂ ਕਹਿਣ ਲਗੇ ਛੀ ਛੀ ਮੀਲ ਚਕਰ ਲਾ ਆਉਂਦੇ ਹੋ ਮਗਰ ਅਸ਼ਨਾਨ ਦੀ ਵੇਰੀ ਵਾਜਾਂ ਮਾਰਨ ਲਗ ਪੈਂਦੇ ਹੋ ।

ਇਕ ਵੇਰ ਸੰਤ ਜੀ ਕੁਝ ਨਾਰਾਜ਼ ਜਹੇ ਹੋ ਗਏ ਤਾਂ ਸੰਤਾਂ ਕਿਹਾ, ਮਹਾਂਪੁਰਖਾ ਸਾਡੇ ਨਾਲੋਂ ਹਟ ਜਾ, ਤਾਂ ਇਹਨਾਂ ਓਵੇਂ ਹੀ ਸਧਾਰਨ ਲਹਿਜੇ ਵਿਚ ਉਤਰ ਦਿਤਾਂ-- ਤੁਸੀਂ ਮੇਰੇ ਨਾਲੋਂ ਹੱਟ ਜਾਓ । ਸ਼ਾਂਤ ਸਾਗਰ ਸੰਤ ਜੀ ਮੁਸਕਰਾ ਕੇ ਚੁਪ ਹੋ ਗਏ ਤੇ ਇਹ ਵੀ ਚੁਪ ਹੋ, ਆਪਣਾ ਆਸਣ ਵਖ ਜਮਾ ਜਾ ਬੈਠੇ ।

ਇਹਨਾਂ ਨੂੰ ਆਪਣੇ ਪਿਤਾ ਦੀ ਚੜ੍ਹਾਈ ਦੀ ਖਬਰ ਆਈ ਤਾਂ ਸੋਚੀਂ ਪੈ ਗਏ । ਸਾਥੀਆਂ ਪੁਛਿਆ ਖਬਰੇ ਗ਼ਮ ਲੱਗ ਗਿਆ ਹੈ । ਜਦ ਉਹਨਾਂ ਪੁਛਿਆ ਕਿ ਮਹਾਂਪੁਰਖ ਜੀ ਚੁਪ ਕਿਉਂ ਹੋ ਗਏ ? ਗ਼ਮ ਲੱਗ ਗਿਆ ਜੇ, ਤਾਂ ਉੱਤਰ ਦਿਤਾ, ਨਹੀਂ ਮੈਨੂੰ ਇਸ ਗਲ ਦੀ ਤਾਂ ਚਿੰਤਾ ਨਹੀਂ ਕਿ ਪਿਤਾ ਜੀ ਚੜ੍ਹਾਈ ਕਰ ਗਏ ਹਨ, ਮਗਰ

ਮੈਨੂੰ ਤਾਂ ਚਿੰਤਾ ਇਸ ਗਲ ਦੀ ਹੈ ਕਿ ਉਹ ਮਰ ਕਿਵੇਂ ਗਿਆ ? ਏਡਾ ਮੋਟਾ ਸੀ, ਕਹਿੰਦਾ ਸੀ ਰੂਸ ਨਾਲ ਲੜਾਈ ਕਰਾਂਗਾ ? ਮੈਨੂੰ ਯਕੀਨ ਨਹੀਂ ਆਉਂਦਾ ! ਜਿਨ੍ਹਾਂ ਚਿਰ ਪੁਖਤਾ ਯਕੀਨ ਨਾ ਹੋ ਗਿਆ ਪਿਤਾ ਨਮਿਤ ਭੋਗ ਨਹੀਂ ਪਵਾਇਆ।

ਸੰਤਾਂ ਦੀ ਸੰਗਤ ਕਰਕੇ ਇਹ ਜੋੜੀ ਮਾਨ ਸਰੋਵਰ ਦੇ ਹੰਸਲਿਆਂ ਦੀ ਜੋੜੀ ਬਣ ਚੁਕੀ ਸੀ। ਸੰਤ ਰਤਨ ਸਿੰਘ ਜੀ ਹਜ਼ੂਰੀ ਲਾਂਗਰੀ ਦਸਦੇ ਹਨ ਕਿ ਜਿਸ ਵੇਲੇ ਸੰਤਾਂ ਦੀ ਚੜ੍ਹਾਈ ਸਮੇਂ ਸਤਿਗੁਰੂ ਜੀ ਮੰਡੀ ਪਹੁੰਚੇ ਤਾਂ ਇਹ ਭੋਲ਼ਿਆਂ ਪੰਛੀਆਂ ਦੀ ਜ਼ੋੜੀ ਬੜੀ ਹੈਰਾਨ ਸੀ, ਇਉਂ ਜਾਪਦੇ ਸਨ ਜਿਵੇਂ ਕੋਈ ਲਾਲ ਗਵਾ ਬੈਠੇ ਹਨ। ਸੁਹੇਵੇ ਸ਼ਾਹਿਬ ਦੇ ਮੇਲੇ ਸਮੇਂ ਜਿਸ ਵੇਲੇ ਐਲਨਾਬਾਦ ਦੇ ਸਟੇਸ਼ਨ ਤੋਂ ਗਡੀਓ ਉਤਰੇ ਤਾਂ ਇਕ ਸਜਣ ਇਹਨਾਂ ਨੂੰ ਤਲਵਾੜੇ ਜਾਂਦਿਆਂ ਵੇਖ ਕਹਿ ਰਿਹਾ ਸੀ, ਐਵੇਂ ਲੋਕੀਂ ਰੱਬ ਲਭਦੇ ਫਿਰਦੇ ਹਨ, ਇਸ ਗੱਡੀ ਤੋਂ ਉਤਰ ਕੇ ਤਲਵਾੜੇ ਨੂੰ ਦੋ ਰੱਬ ਜਾ ਰਹੇ ਹਨ।

## ਸੁਖਦੇਵ ਜੀ

ਅਸਲ ਨਾਉਂ ਪ੍ਰਤਾਪ ਸਿੰਘ ਹੈ, ਮਗਰ ਇਹੋਂ ਨਾਉਂ ਸਤਿਗੁਰਾਂ ਦਾ ਹੈ, ਇਸ ਲਈ ਸੰਤਾਂ ਨੇ ਇਹਨਾਂ ਨੂੰ ਸੁਖਦੇਵ ਜੀ ਕਹਿ ਪੁਕਾਰਨਾ ਅਰੰਭ ਦਿਤਾ। ਇਹ ਵਾਕਈ ਸੁਖਦੇਵ ਜੀ ਧਨ। ਸੰਤਾਂ ਦੀ ਸੇਵਾ ਕਰਨ ਵਿਚ ਸਦਾ ਤਤਪਰ ਰਹੇ ਹਨ। ਇਹਨਾਂ ਦੇ ਪਰਵਾਰ ਦੇ ਕੁਝ ਮੈਂਬਰ ਇਹਨਾਂ ਤੇ ਬਹੁਤ ਆਸ ਲਾਈ ਬੈਠੇ ਹਨ, ਕਿਉਂਕਿ ਪ੍ਰਸਿਧ ਹੈ ਕਿ ਨਾਮ ਜਪਣ ਵਾਲਿਆਂ ਦੀਆਂ ਸੱਤ ਕੁਲਾਂ ਤਰ ਜਾਂਦੀਆਂ ਹਨ, ਇਹ ਏਸ ਪਾਸੇ ਲਗੇ ਹੋਏ ਹਨ, ਸਾਨੂੰ ਨਾਮ ਸਿਮਰਨ ਦੀ ਲੋੜ ਨਹੀਂ।

ਇਹ ਮਰਯਾਦਾ ਦੇ ਬੜੇ ਹੀ ਧਾਰਨੀਜ ਸਨ। ਜਦ ਤੋਂ ਸਤਿਗੁਰਾਂ ਇਹਨਾਂ ਪਾਸੋਂ ਸੋਧ ਰਖਵਾਈ, ਫੇਰ ਢਿੱਲੀ ਨਹੀਂ ਹੋਣ ਦਿਤੀ। ਇਹ ਸਭ੍ਯ-ਹੀਨ ਸ਼ਬਦ ਜਾਂ ਗੈਰੀ-ਬੋਲੀ ਦਾ ਵਾਕ ਸੁਣਨ ਤੋਂ ਸਦਾ ਸੰਕੋਚ ਕਰਦੇ ਸਨ। ਜੇ ਕਦੀ ਸੁਣਿਆ ਵੀ ਜਾਵੇ, ਤਾਂ ਉਤਨਾ ਅਰਸ਼ਾ ਆਪਣੇ ਆਪ ਨੂੰ ਮਰਯਾਦਾ ਵਿਚ ਨਹੀਂ ਸਮਝਦੇ ਜਿਨ੍ਹਾਂ ਅਰਸਾ ਅਸ਼ਨਾਨ ਨਾ ਕਰ ਲੈਣ। ਇਕ ਵੇਰੀ ਸ੍ਰੀਮਾਨ ਪੰਡਿਤ ਗੋਪਾਲ ਸਿੰਘ ਜੀ, ਸ੍ਰੀ ਭੈਣੀ ਸਾਹਿਬ ਕਥਾ ਕਰ ਰਹੇ ਸਨ ਕਿ ਇਹਨਾਂ ਪਾਸੋਂ ਅੰਗਰੇਜੀ ਬੋਲੀ ਦਾ ਸ਼ਬਦ ਵਰਤਿਆ ਗਿਆ ਤਾਂ ਕਥਾ ਪਿਛੋਂ ਇਹਨਾਂ ਪੰਡਿਤ ਜੀ ਅਗੇ ਬੇਨਤੀ ਕੀਤੀ : ਪੰਡਿਤ ਜੀ ਕਿਰਪਾ ਕਰਕੇ ਕਥਾ ਸਮੇਂ ਬਦੇਸ਼ੀ ਭਾਸ਼ਾ ਨਾ ਵਰਤਿਆ ਕਰੋ, ਸੋਧੀ ਸਿੰਘ ਖੁਲੇ ਹੋ ਜਾਂਦੇ ਹਨ।

# ਸੰਤਾਂ ਦਾ ਸੁਭਾ

ਸੰਤਾਂ ਅੰਦਰ ਨਾਮ ਪੂਰੇ ਤੌਰ ਪਰ ਨਿਵਾਸ ਕਰ ਚੁਕਿਆ ਸੀ। ਹਰ ਵਕਤ ਰਸਨਾਂ ਚਲਦੀ ਰਹਿੰਦੀ ਸੀ। ਉਹ ਜਾਗਦਿਆਂ ਅਨ-ਜਾਗਦਿਆਂ ਹਰ ਸਮੇਂ ਉਸ ਦੀ ਯਾਦ ਵਿਚ ਰਹਿੰਦੇ ਸਨ। ਕਈ ਸਜਣ ਦਸਦੇ ਹਨ ਕਿ ਜਦ ਉਹ ਬਰਾਜੇ ਹੰਦੇ ਸਨ ਤਦ ਉਹਨਾਂ ਦੇ ਸਰੀਰ ਪਾਸ ਜਾਣ ਕਰਕੇ ਉਹਨਾਂ ਦੇ ਰੋਮ ਰੋਮ ਵਿਚੋਂ ਸ਼ਬਦ ਦੀ ਧੁਨੀ ਸੁਣਾਈ ਦੇਂਦੀ ਸੀ। ਸਚ ਪੁਛਿਆ ਜਾਵੇ ਤਾਂ ਉਹ ਸਬਦ ਦਾ ਰੂਪ ਬਣ ਚੁਕੇ ਸਨ।

ਘਟਿ ਘਟਿ ਮਾਧਉ ਜੀਆ ॥

ਠੀਕ ਉਹਨਾਂ ਲਈ ਹਰ ਇਕ ਵਿਚ ਵਰਤਦਾ ਤੱਕਿਆ ਸੀ। ਜਦ ਕਿਸੇ ਬੱਚੇ ਨੂੰ ਵੇਖਦੇ ਤਦ ਉਸ ਨੂੰ ਵੀ ਠਾਕੁਰ ਕਹਿ ਪੁਕਾਰਦੇ।

ਗਰੀਬ ਨਿਵਾਜ਼ ਜੀ ਇਕ ਨਵੀਂ ਕਾਰ ਲਿਆਂਦੀ, ਉਸ ਵੇਲੇ ਆਪ ਸ੍ਰੀ ਭੈਣੀ ਸਾਹਿਬ ਸਨ, ਕਾਰ ਨੂੰ ਤੱਕਿਆ ਤਾਂ ਪਾਸ ਖੜਿਆਂ ਨੂੰ ਪੁਛਣ ਲਗੇ, ਇਹ ਠਾਕੁਰ ਕਦੋਂ ਆਏ ਹਨ ?

ਸ੍ਰੀਮਾਨ ਡਾਕਟਰ ਤ੍ਰਿਲੋਕ ਸਿੰਘ ਜੀ ਦੀ ਸੁਪਤਨੀ ਦੀਆਂ ਕੁਝ ਅੱਖਾਂ ਕਮਜ਼ੋਰ ਸ ਨਇਕ ਵੇਰਾਂ ਉਹਨਾਂ ਸੰਤਾਂ ਪਾਸ ਮਿਹਰ ਕਰਨ ਲਈ ਅਰਜ਼ ਕੀਤੀ ਤਾ ਸੰਤਾਂ ਕਿਹਾ, ਘਰ ਦੇ ਬਾਹਰ ਕਿਸੇ ਭਾਂਡੇ ਵਿਚ ਜਲ ਪਾ ਰਖਿਆ ਕਰੋ, ਅਤੇ ਜਨੌਰਾਂ ਨੂੰ ਦਾਣੇ ਪਾਇਆ ਕਰੋ ਸਤਿਗੁਰ ਕਿਰਪਾ ਕਰਨਗੇ। ਉਹਨਾਂ ਬੇਜਬਾਨਾਂ ਦੀਆਂ ਖੁਸ਼ੀਆਂ ਤੁਹਾਡੇ ਲਈ ਖੁਸ਼ੀ ਲਿਆਏਗੀ।

ਪਾਠਕਾਂ ਨੂੰ ਪਤਾ ਹੋਵੇਗਾ ਕਿ ਮੰਡੀ ਦੇ ਰਾਜੇ ਨੇ ਜਦ ਸੰਤਾਂ ਨੂੰ ੧੧) ਭੇਟ ਕੀਤੇ ਸਨ ਤਾਂ ੧੦) ਮੋੜਦਿਆਂ ੧) ਦਾ ਮਾਸਟਰ ਸੁਹਾਵਾ ਸਿੰਘ ਜੀ ਨੂੰ ਜਨੌਰਾਂ ਨੂੰ ਦਾਣੇ ਪਾਉਣ ਦਾ ਬਚਨ ਕੀਤਾ ਸੀ ਤਾਂਕਿ ਉਹਨਾਂ ਬੇਚਾਰਿਆਂ ਦੀਆਂ ਖੁਸ਼ੀਆਂ ਰਾਜੇ ਤੇ ਮੇਹਰ ਦੀ ਝੜੀ ਲਵਾਉਣ ਅਰ ਉਹ ਵੀ ਸਾਧ ਸੰਗਤ ਵਿਚ ਆਏ।

ਅੰਗਰੇਜ਼ ਕਵੀ ਵਰਡਜ਼ ਵਰਥ ਨੇ ਕਿਹਾ ਸੀ, ਮਨੁਖ ਕੁਦਰਤ ਦਾ ਹਿੱਸਾ ਹੈ। ਇਹ ਦਾਤ ਵੀ ਸੰਤਾਂ ਦੇ ਹੱਥ ਆਈ ਸੀ, ਆਪ ਜਦ ਰੰਗ ਵਿਚ ਆਇਆ ਕਰਦੇ ਸਨ ਤਾਂ ਮਸਤੀ ਵਿਚ ਆ ਘੰਟਿਆਂ ਬੱਧੀ ਪਿਪਲਾਂ ਨੂੰ, ਬੋਹੜਾਂ ਨੂੰ, ਕਿਕਰਾਂ ਨੂੰ ਜਫੀਆਂ ਪਾਂਦਿਆਂ ਫਿਰਨਾ, ਕਿਉਂਕਿ ਉਹਨਾਂ ਨੂੰ ਉਹਨਾਂ ਵਿਚ ਕਾਇਨਾਤ ਦਾ ਕਾਦਿਰ ਨਜ਼ਰੀਂ ਆਉਂਦਾ ਸੀ।

ਮੁਕਦੀ ਗੱਲ ਕਾਹਦੀ ਸੰਤਾਂ ਅੰਦਰ ਕਰੋੜਾਂ ਸੂਰਜਾਂ ਦਾ ਚਾਨਣ ਸੀ । ਉਹਨਾਂ ਦੇ ਕਿਸੇ ਕੋਨੇ ਵਿਚ ਵੀ ਹਨੇਰਾ ਨਹੀਂ ਸੀ, ਇਸ ਲਈ ਉਹਨਾਂ ਨੂੰ ਅੰਦਰ ਬਾਹਰ ਉਸ ਪ੍ਰਵਦਗਾਰ ਦਾ ਜਲਵਾ ਨਜ਼ਰੀਂ ਆਉਂਦਾ ਸ਼ੀ, ਉਸ ਬਿਨਾਂ ਕੋਈ ਦੂਜਰਾ ਨਜ਼ਰ ਹੀ ਨਹੀਂ ਸੀ ਆਉਂਦਾ ।

## ਮਰਯਾਦਾ

ਉਹਨਾਂ ਦੀ ਮਰਯਾਦਾ ਦਾ ਅੰਦਾਜ਼ਾ ਉਹਨਾਂ ਦੇ ਸੇਵਕਾਂ ਦੀ ਮਰਯਾਦਾ ਤੋਂ ਲਗ ਸਕਦਾ ਹੈ, ਕਿਉਂਕਿ ਸਿਆਣੇ ਕਹਿੰਦੇ ਹਨ, ਰੁਖ ਫਲਾਂ ਤੋਂ ਤੇ ਮਨੁਖ਼ ਸੰਗਤ ਤੋਂ ਪਛਾਣਿਆਂ ਜਾਂਦਾ ਹੈ । ਬਾਹਰਲੀ ਮਰਯਾਦਾ ਏਡੀ ਉੱਚੀ ਨਹੀਂ ਸੀ ਜਾਪਦੀ, ਮਗਰ ਉਹਨਾਂ ਦੀ ਮਰਯਾਦਾ ਬਹੁਤ ਉਚੇ ਸੋਧੀਆਂ ਵਿਚੋਂ ਵੀ ਉਚੀ ਸੀ । ਜੇ ਉਹਨਾਂ ਦੀ ਮਰਯਾਦਾ ਨਾ ਹੁੰਦੀ ਤਾਂ 'ਸੁਖਦੇਵ' ਜੀ ਤੇ 'ਮਹਾਂ ਪੁਰਸ਼' ਜੀ ਏਸ ਹੱਦ ਤਕ ਨਾ ਪੁਜਦੇ । ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਭਾਈ ਨੰਦ ਲਾਲ ਜੀ ਬਾਰੇ ਅਰਜ਼ ਕੀਤੀ, ਗਰੀਬ ਨਿਵਾਜ਼ ਇਹਨਾਂ ਦੇ ਕੇਸ ਨਹੀਂ ਤਾਂ ਸਾਹਿਬਾਂ ਫੁਰਮਾਇਆ, ਖਾਲਸਾਂ ਜੀ ! ਭਾਈ ਜੀ ਦੇ ਕੇਸ ਅੰਦਰ ਨੂੰ ਵਧੇ ਹੋਏ ਹਨ, ਤਿਵੇਂ ਸੰਤਾਂ ਦੀ ਸੋਧ ਵੀ ਅੰਦਰ ਨੂੰ ਵਧੀ ਹੋਈ ਸੀ ।

## ਜੋ ਆਇਆ ਸੋ ਲੰਗਰ ਲਈ

ਸੰਤ ਜੀ ਬਾਹਰ ਦੌਰਾ ਕਰਦੇ ਸਨ, ਤਾਂ ਕਈ ਪਰੇਮੀ ਮਾਇਆ ਭੇਟ ਕਰਦੇ ਸਨ ! ਧੰਨਜ ਸੰਤ ਰਲਾ ਸਿੰਘ ਜੀ, ਜਿਨ੍ਹਾਂ ਜਦ ਦਾ ਘਰ ਛਡਿਆ ਸੀ, ਜਦ ਦੇ ਸਿਖ ਸਜੇ ਸਨ, ਸਹੀ ਅਰਥਾਂ ਵਿਚ ਤਨ, ਮਨ, ਧਨ, ਸਤਿਗੁਰੂ ਜੀ ਨੂੰ ਅਰਪਨ ਕਰ ਚੁਕੇ ਸਨ । ਆਪ ਜੀ ਨੂੰ ਜੋ ਭੇਟਾ ਮਿਲਦੀ ਸੀ, ਉਸਨੂੰ ਉਹ ਗੁਰੂ ਦੀ ਜਾਣਦੇ ਸਨ ਅਤੇ ਜਦ ਸ੍ਰੀ ਭੈਣੀ ਸਾਹਿਬ ਆਉਂਦੇ ਸਨ, ਜਾਂ ਸਤਿਗੁਰਾਂ ਦੇ ਦਰਸ਼ਨ ਕਰਦੇ ਸਨ ਤਾਂ ਜੋ ਪਲੇ ਹੋਵੇ, ਪੈਸਾ ਹੋਵੇ ਤਾਂ, ਹਜ਼ਾਰ ਹੋਵੇ ਤਾਂ ਸਭ ਅਗੇ ਰਖ ਦੇਂਦੇ ਸਨ ।

## ਮਸਤੀ

ਵੈਸੇ ਤਾਂ ਸੰਤ ਸਦਾ ਮਸਤ ਰਹਿੰਦੇ ਸਨ, ਮਗਰ ਜਦ ਖਾਸ ਸਮਾਗਮ ਹੁੰਦੇ ਸਨ, ਸਾਧ ਸੰਗਤ ਬਹੁਤ ਜੁੜੀ ਹੁੰਦੀ ਸੀ ਤਾਂ ਆਪ ਉਹਨਾਂ ਗੁਰੂ ਕੀਆਂ ਲਾਡਲੀਆਂ ਫੌਜਾਂ ਨੂੰ ਤਕ ਫੁਲੇ ਨਾ ਸਮਾਉਣ ਤੇ ਨਿਰਤਕਾਰੀ ਕਰ ਦੂਹਰੇ ਹੋਣ ਲਗ ਪੈਂਦੇ ਸਨ ।

ਜਿਨ੍ਹਾਂ ਸਜਣਾਂ ਸੰਤਾਂ ਦੇ ਮਸਤੀ ਦੀ ਦਸ਼ਾ ਵਿਚ ਦਰਸ਼ਨ ਕੀਤੇ ਹੋਣਗੇ ਤਾਂ ਉਹਨਾਂ ਨੂੰ ਯਾਦ ਹੋਵੇਗਾ, ਕਿਵੇਂ ਨਿਰਬਲ, ਦੁਬਲਾ ਪਤਲਾ ਸਰੀਰ ਘੰਟਿਆਂ ਬਧੀ ਨਿਰਤਕਾਰੀ ਕਰ ਪਾਸ ਬੈਠਿਆਂ ਨੂੰ ਵੀ ਅਡਿਠੇ ਦੇਸ ਦਾ ਦਰਸ਼ਨ ਕਰਾਂਦਾ ਸੀ। ਆਪ ਦੇ ਲੰਮੇ ਕੇਸ ਪੁਰਾਣੇ ਰਿਸ਼ੀਆਂ ਦਾ ਨਮੂਨਾ ਦਸਦੇ ਸਨ। ਜਦ ਇਹ ਵਜਦ ਦੀ ਹਾਲਤ ਵਿਚ ਦੌੜ ਦੌੜ ਬਿਰਛਾਂ ਨੂੰ ਘੁਟ ਘੁਟ ਮਿਲਦੇ ਸਨ, ਤਾਂ ਦਰਸ਼ਕਾਂ ਅੰਦਰ ਕੁਦਰਤ ਦੀ ਕਾਰੀਗਰੀ ਲਈ ਤੜਪ ਪੈਦਾ ਕਰਦੇ ਜਾਂਦੇ ਸਨ। ਗਰੀਬ ਨਿਵਾਜ਼ ਸਤਿਗੁਰੂ ਜੀ ਵੀ ਜਦ ਇਹਨਾਂ ਨੂੰ ਇਸ ਰੂਪ ਵਿਚ ਵੇਖਦੇ ਸਨ, ਤਾਂ ਖੁਸ਼ੀ ਵਿਚ ਆ ਜਾਂਦੇ ਸਨ ਤੇ ਬਚਨ ਕੀਤਾ ਕਰਦੇ ਹਨ --

ਸਾਡਾ ਯਗ ਵੀ ਸੰਪੂਰਨ ਹੋਇਆ ਜਾਣੋ !



ਇਸ ਯੁਗ ਦਾ ਹਮਾਲਾ ਸਤਿਸੰਗ ਹੈ।

*  *

ਸਾਡੀ ਇਹ ਮੰਗ ਹੈ ਸਵਾਸ ਨਾਮ ਜਪੋ।

*  *

ਜਿਤਨਾ ਸਰੇ ਲੰਗਰ ਵਿਚ ਪਾਓ, ਲੰਗਰ ਦੀ ਸੇਵਾ ਉਤਮ ਹੈ।

*  *

ਭਜਨ ਕਰੋ ਤਗੜੇ ਹੋਕੇ ਬੀਮਾਰੀਆਂ ਨਹੀਂ ਆਉਣਗੀਆਂ।

# ਸੰਤ ਆਲਾ ਸਿੰਘ ਜੀ

ਜੇਹਾ ਨਾਉਂ ਤੇਹਾ ਠਾਉਂ, ਕੁੰਦਨ ਵਰਗਾ ਰੰਗ, ਕੁੰਦਨ ਵਰਗਾ ਆਹਾਰ, ਕੁੰਦਨ ਵਰਗੀ ਕਾਰ, ਕੁੰਦਨ ਵਰਗੀ ਬਹਿਣੀ, ਕੁੰਦਨ ਵਰਗੀ ਕਹਿਣੀ, ਕੁੰਦਨ ਵਰਗਾ ਤਨ ਤੇ ਕੁੰਦਨ ਵਰਗਾ ਮਨ ਸੰਤ ਉੱਚੇ,ਲੰਮੇ, ਸੂਖਮ ਨੇਤਰ ਮਮੋਲਿਆਂ ਵਰਗੇ, ਦਰਸ਼ਨਾਂ ਨਾਲ ਭੁਖ ਲਹੇ, ਰਸਨਾ ਟਕ ਟਕ ਚਲਦੀ, ਭਜਨ ਬਾਣੀ ਦੇ ਆਸ਼ਿਕ, ਨਿਰਮਲ, ਨਿਰਕਪਟ, ਅੰਦਰੋਂ ਬਾਹਰੋਂ ਇਕੋ ਜੈਸੇ। ਬੋਲਦੇ ਤਾਂ ਜਾਣੋਂ ਮੁਖੋਂ ਫੁਲਾਂ ਦੀ ਵਰਸ਼ਾ ਹੋਵੇ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਦੇ ਭੋਰੇ। ਜਦ ਤੋਂ ਸਤਿਗੁਰਾਂ ਦੇ ਚਰਨਾਂ ਨਾਲ ਜੁੜੀ, ਫੇਰ ਹੋਰ ਪਾਸੇ ਨਹੀਂ ਝਾਕਿਆ। ਨੱਕ ਦੀ ਸੇਧ, ਸਜੇ ਨਹੀਂ ਤਕਿਆ, ਖਬੇ ਨਹੀਂ ਝਾਕਿਆ। ਸਾਦਿਕ, ਸ਼ਰਧਾਲੂ, ਹੁਕਮੀ ਬੰਦਾ, ਸਤਿਗੁਰਾਂ ਦੀ ਮੂਹਰਲੀ ਕਤਾਰ ਵਿਚ।

ਸੰਤਾਂ ਦਾ ਜਨਮ ਸੋਹਲ ਸਿੰਘ ਵਿਰਕ, ਮਾਤਾ ਇੰਦਰ ਕੌਰ ਦੀ ਕੁਖੋਂ ਹੋਇਆ, ਇਹਨਾਂ ਦੇ ਪੰਜ ਭਰਾ ਸਨ, ਇਹ ਸਭਨਾਂ ਤੋਂ ਛੋਟੇ, ਖੁਲ੍ਹਾ ਖਾਣਾ ਤੇ ਖੁਲ੍ਹਾ ਪੀਣਾ, ਜਵਾਨੀ ਵਿਚ ਪੈਰ ਧਰਦਿਆਂ, ਜਵਾਨੀ ਦੇ ਟਾਹਣਿਆਂ, ਲਗਰਾਂ ਪਕੜ ਲਈਆਂ, ਖਹਿਕੇ ਟੁਰਨਾ, ਮੋਢੇ ਮਾਰਨੇ, ਹਿੱਕ ਨਾਲ ਕੰਧਾਂ ਢਾਣੀਆਂ। ਜੈਸੀ ਵਾਸੀ ਤੈਸੀ ਘਾਸੀ, ਆਲੇ ਦੁਆਲੇ ਚੋਰ ਵਸਦੇ ਸਨ, ਇਹ ਵੀ ਚੋਰੀ ਵਿਚ ਪ੍ਰਬੀਨ ਹੋ ਗਏ। ਢਕਾਂ ਦੀਆਂ ਢਕਾਂ ਲੈ ਆਉਣੀਆਂ। ਕੁੱਤੇ ਰਖਣੇ, ਸ਼ਿਕਾਰ ਖੇਡਣਾ, ਸੌਚੀ ਕੌਡੀ ਦੇ ਸ਼ੁਕੀਨ, ਬਗਾਨੀਂ ਅੰਸ਼ ਮਾਂ ਦਾ ਸ਼ੀਰ।

ਇਕ ਸਮੇਂ ਇਲਾਕੇ ਵਿਚ ਕਾਲ ਪੈ ਗਿਆ। ਪੰਜ ਕੋਹਾਂ ਤੇ ਮੁਸਲਮਾਨੀ, ਪਿੰਡ ਸੀ। ਪਸ਼ੂ ਉਥੇ ਲੈ ਗਏ, ਓਥੋਂ ਦੇ ਵਸਨੀਕ ਇਹਨਾਂ ਦੇ ਚੰਗੇ ਜਾਣੂ ਸਨ ਵਾਧੜੀਆਂ ਸਜ਼ਾਦੜੀਆ ਨਿਭਣ ਸਿਰਾਂ ਦੇ ਨਾਲ। ਉਹਨਾਂ ਮੁਸਲਮਾਨਾਂ ਵਿਚੋਂ ਕਿਸੇ ਨੇ ਇਹਨਾਂ ਦਾ ਬਲਦ ਚੋਰੀ ਕਰ ਲਿਆ। ਉਥੋਂ ਦੇ ਚਾਟੀ ਮੁਸਲਮਾਨਾਂ ਨੂੰ ਪਤਾ ਲੱਗ ਲਿਆ, ਉਹ ਸਾਰਿਆਂ ਦਾ ਭੇਤੀ ਸੀ। ਉਸ ਨੇ ਆਖਿਆ ਇਹ ਸਿਖੜੇ ਬਲਾਈਂ ਹਨ, ਇਹਨਾਂ ਦੀ ਕੋਈ ਚੀਜ਼ ਨਾ ਛੇੜਿਓ। ਪੰਚਾਇਤ ਜੁੜੀ, ਪਰ ਸਭ

ਟਾਈਂ ਮਾਈਂ ਫਿਸ਼, ਇਹਨਾਂ ਨੇ ਜਾਂਗਲੀਆਂ ਦੀ ਦਿਨੇ ਘੋੜੀ ਖੋਲ੍ਹ ਲਈ ਤੇ ਮਾਨਾਂ ਵਾਲੇ ਪਹੁੰਚਾ ਦਿੱਤੀ। ਮੁਸਲਮਾਨ ਸੋਹਲ ਸਿੰਘ ਕੋਲ ਖੂਹ ਤੇ ਗਿਆ ਤੇ ਆਖਿਆ ਆਲਾ ਸਿੰਘ ਘੋੜੀ ਲੈ ਗਿਆ ਏ। ਸੋਹਲ ਸਿੰਘ ਨੇ ਅਗੋਂ ਉਤਰ ਦਿਤਾ, ਤੁਸੀਂ ਉਹਨਾਂ ਦੇ ਪੁਤ ਲੈ ਗਏ, ਉਹ ਤੁਹਾਡੀ ਧੀ ਲੈ ਗਇਆ, ਤੁਸੀਂ ਜਾਣੋ ਤੇ ਤੁਹਾਡਾ ਕੰਮ। ਅੰਤ ਜਾਂਗਲੀਆਂ ਨੇ ਬਲਦ ਮੋੜਿਆ ਤਾਂ ਇਹਨਾਂ ਨੇ ਘੋੜੀ ਵਾਪਸ ਕੀਤੀ।

ਇਹਨਾਂ ਦਾ ਉਠਣ ਬੈਠਣ ਲਾਭ ਸਿੰਘ ਕੱਕੇ ਨਾਲ ਸੀ। ਉਹ ਵੀ ਗੁਰੂ ਘੰਟਾਲ, ਜਦ ਅੰਦਰ ਸੱਚ ਦਾ ਵਾਸਾ ਹੁੰਦਾ ਹੈ ਤਾਂ ਝੂਠ ਟਿਕ ਨਹੀਂ ਸਕਦਾ। ਜਦ ਤੋਂ ਉਸ ਉਪਰ ਸਤਿਗੁਰਾਂ ਦੀ ਮਿਹਰ ਹੋਈ ਤਾ ਸੱਚ ਫਰਲ ਫਰਲ ਬਾਹਰ ਆਉਂਦਾ ਸੀ। ਉਹ ਜਵਾਨੀ ਦੀਆਂ ਕਰਤੂਤਾਂ, ਲੋਕਾਂ ਦੇ ਘਰ ਭੰਨਣੇ, ਮੱਝਾਂ ਚੁਰਾਣੀਆਂ, ਘੋੜੀਆਂ ਕੱਢਣੀਆਂ ਸੁਣਾਇਆ ਕਰਦਾ ਸੀ ਤਾਂ ਬੁਧੀ ਚਕ੍ਰਤ ਹੋ ਜਾਂਦੀ ਸੀ। ਆਲਾ ਸਿੰਘ ਦਾ ਉਹ ਲੰਗੋਟੀਆ ਯਾਰ ਸੀ। ਬਸ ਕੋਈ ਰਾਤ ਖਾਲੀ ਨਹੀਂ ਜ਼ਾਂਦੀ ਹੋਵੇਗੀ ਜਦ ਇਹਨਾਂ ਕਿਸੇ ਘਰ ਪਿਟਣੇ ਨਾ ਪਵਾਏ ਹੋਣ। ਪਰ ਸਤਿਗੁਰਾਂ ਦੇ ਕੌਤਕ *ਨਿਆਰੇ ਹਨ --

ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਕਰੇ ॥
ਜਾਂ ਤਿਸ ਭਾਵੈ ਨਾਨਕਾ ਤਾਂ ਕਾਗੋਂ ਹੰਸ ਕਰੇ ॥

ਕਾਲੀ ਰਾਤ ਬੀਤ ਗਈ। ਨਵਾਂ ਉਜਾਲਾ ਹੋਣ ਲੱਗਾ। ਪੌਣ ਰੁਮਕੀ, ਚਿੜੀਆਂ ਚੂਕੀਆਂ, ਅਜਬ ਰਾਗ ਛੇੜਿਆ, ਵਰਨੀ ਇਕ ਕਾਰੀਗਰ ਸਿੰਘ ਜਵਾਲਾ ਸਿੰਘ ਰਹਿੰਦਾ ਸੀ। ਦਸਾਂ ਨਵਾਂ ਦੀ ਕਿਰਤ ਤੇ ਭਜਨ ਬਾਣੀ ਦਾ ਆਸ਼ਿਕ, ਗੁਰੂ ਹਰੀ ਸਿੰਘ ਦੀ ਚਰਨ ਛੁਹ ਪ੍ਰਾਪਤ ਸੀ। ਗਰੀਬੜਾ ਪਰ ਧਨੀਆਂ ਨੂੰ ਮਾਤ ਪਾਵੇ, ਦਿਲ ਦਾ ਗਨੀ, ਚੀਥੜਿਆਂ ਵਿਚ ਹੀਰਾ। ਹੱਥ ਕਾਰ ਵਲ ਚਿਤ ਯਾਰ ਵਲ। ਉਸਨੂੰ ਅੰਦਰੋਂ ਅਵਾਜ਼ ਅ ਈ, ਜਵਾਲਾ ਸਿੰਘਾ! ਆਲਾ ਸਿੰਘ ਨੂੰ ਭਜਨ ਦਸ। ਇਹ ਸੱਚਾ ਸਪਾਹੀ ਸੀ। ਇਸ ਆਲਾ ਸਿੰਘ ਨੂੰ ਕਿਹਾ, ਜਵਾਨਾਂ ਜਨਮ ਸਵਾਰ ਲੈ, ਭਜਨ ਪੁਛ ਲੈ। ਪਰ ਇਹ ਸਦਾ ਟਿਚਕਰਾਂ ਕਰ ਛੱਡਦਾ। ਇਕ ਦਿਨ ਜਵਾਲਾ ਸਿੰਘ ਭਿਖੀਆਂ ਵਾਲੇ ਖੂਹ, ਜਿਥੇ ਆਲਾ ਸਿੰਘ ਹੁਰਾਂ ਦਾਂ ਡੇਰਾ ਸੀ, ਅਰੇੜੀਆਂ ਬਨਾਉਣ ਗਿਆ। ਰੱਬ ਦੀ ਨੇਤ ਆਲਾ ਸਿੰਘ ਤੇ ਲਾਭ ਦੋਵੇਂ ਓਥੇ ਹੀ ਸਨ। ਜਵਾਲਾ ਸਿੰਘ ਨੂੰ ਮੌਕਿਆ ਹੱਥ ਆਇਆ ਤੇ ਉਸ ਕਹਿਆ, ਮੁੰਡਿਓ! ਅਜ ਮੇਰੀ ਗਲ ਨਹੀਂ, ਅਜ ਧੁਰੋਂ

*ਇਹ ਪ੍ਰਸੰਗ ਮਾਸਟਰ ਦਲੀਪ ਸਿੰਘ ਸੁਣਾਇਆ ਸੀ।

ਹੁਕਮ ਆਇਆ ਏ, ਭਜਨ ਪੁਛ ਲਵੋ ਤੇ ਕੱਛਾਂ ਪਾ ਲਵੋ। ਜੇ ਇਹ ਨਹੀਂ ਮੰਨਣੀ ਤਾਂ ਮੈਨੂੰ ਮਾਰ ਛਡੋ। ਦੋਹਾਂ ਹਸਦਿਆਂ ਹਸਦਿਆਂ ਕਿਹਾ, ਲਿਆ ਤੇਰਾ ਫਸਤਾ ਵਢਦੇ ਹਾਂ ਰੋਜ਼ ਰੋਜ਼ ਦਾ ਟੰਟਾ ਮੁਕ ਜਾਵੇ, ਤੂੰ ਬੜਾ ਤੰਗ ਕੀਤਾ ਏ। ਏਨਾਂ ਕਹਿ ਦੋਹਾਂ ਨੇ ਸੰਤਾਂ ਦੇ ਸਿਰ ਤੋਂ ਪਰਨਾ ਲਾਹਿਆ ਤੇ ਗਲੇ ਵਿਚ ਪਾ ਵਟਣੇ ਚਾੜ੍ਹਨੇ ਸ਼ੁਰੂ ਕੀਤੇ। ਬੱਸ ਉਹ ਵਟ ਚਾੜ੍ਹਦੇ ਗਏ, ਬਾਬੇ ਦਾ ਰੰਗ ਬਦਲਣਾ ਸ਼ੁਰੂ ਹੋ ਗਿਆ, ਨੌਬਤ ਇਥੋਂ ਤਕ ਪੁਜ ਗਈ ਕਿ ਜਵਾਲਾ ਸਿੰਘ ਦੀਆਂ ਅੱਖਾਂ ਦਾ ਰੰਗ ਬਦਲ ਗਿਆ। ਹੁਣ ਇਹਨਾਂ ਅੰਦਰ ਭੈ ਛਾ ਗਿਆ ਕਿ ਕਿਤੇ ਖ਼ੂਨ ਸਿਰੇ ਨਾ ਚੜ੍ਹੇ। ਪੱਥਰ ਦਿਲ ਕਾਂਬ ਖਾ ਗਿਆ ਤੇ ਪਰਨਾ ਢਿੱਲਾ ਕਰ ਬਾਬੇ ਦੀਆਂ ਪੋਲੀਆਂ ਪੋਲੀਆਂ ਰਗਾਂ ਮਲਣੀਆਂ ਸ਼ੁਰੂ ਕੀਤੀਆਂ। ਸਿੱਟਾ ਇਹ ਨਿਕਲਿਆ ਕਿ ਜਵਾਲਾ ਸਿੰਘ ਇਹਨਾਂ ਦੋਹਾਂ ਤੇ ਭਾਰੂ ਹੋ ਗਿਆ ਤੇ ਕਿਹਾ ਤੁਹਾਡੀ ਹਾਰ ਹੋ ਗ਼ਈ, ਸ਼ਰਤ ਪੂਰੀ ਕਰੋ। ਬਸ ਉਹਨਾਂ ਹਥਿਆਰ ਸੁਟ ਦਿਤੇ ਤੇ ਸਿਰ ਨੀਵਾਂ ਕਰ ਦਿਤਾ। ਜਵਾਲਾ ਸਿੰਘ ਦੋਹਾਂ ਨੂੰ ਲੈ ਕੇ ਸੰਤ ਧਿਆਨ ਸਿੰਘ ਕੋਲ ਪੁਜੇ, ਉਹਨਾਂ ਕੋਲੋਂ ਹੀ ਕਛਹਿਰੇ ਦਿਤੇ ਤੇ ਭਜਨ ਵੀ ਦਸ ਦਿਤਾ। ਬਸ ਕਪਾਟ ਖੁਲ੍ਹ ਗਏ।

ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨ ਜੁ ਏਕ।
ਲਾਗਤ ਹੀ ਭੁਇਂ ਗਿਰ ਪਰਾ, ਪੜਾ ਕਲੇਜੇ ਛੇਕ॥

ਬਸ ਜੀਵਨ ਮਿਲ ਗਿਆ, ਕੁੱਤਿਆਂ ਦੇ ਰਸੇ ਖੋਲ੍ਹ ਦਿਤੇ। ਬਕਰੇ ਛਤਰੇ ਆਜ਼ਾਦ, ਬੋਤਲਾਂ ਡੁਲ ਗਈਆਂ। ਨਾਮ ਦੇ ਜਾਮ ਦੇ ਲਗੇ ਗਟ ਗਟ ਲੱਗਣ। ਸੋਧ ਰਖ ਲਈ ਅੰਮ੍ਰਿਤ ਵੇਲੇ ਜਾਗਣਾ, ਇਸ਼ਨਾਨ ਪਾਨ ਕਰ ਭਜਨ ਵਿਚ ਜੁਟ ਜਾਣਾ, ਦਿਨੇ ਕਾਰ ਵਿਹਾਰ, ਰਾਤ ਨੂੰ ਸ਼ਬਦ ਕੀਰਤਨ। ਉੱਠਦੀ ਜਵਾਨੀ, ਕੋਇਲ ਵਰਗਾ ਬੋਲ, ਨਾਮ ਦੀ ਰੰਗਣ, ਸ਼ਬਦ ਵਿੰਨ੍ਹਦਾ ਜਾਵੇ। ਹੁਣ ਪਿੰਡਾਂ ਵਿਚ ਜਥੇ ਲੈ ਕੇ ਲਗੇ ਫਿਰਨ, ਜ਼ਿਲਾ ਸ਼ੇਖ਼ੂਪੁਰਾ, ਗੁਜਰਾਂਵਾਲਾ ਦੇ ਇਲਾਕਿਆਂ ਵਿਚ ਲਗੇ ਦੌਰੇ ਲੱਗਣ। ਨਿਰਇਛਤ, ਮਾਇਆ ਨਾਲ ਪਿਆਰ ਨਹੀਂ, ਇਕੋ ਰੀਝ ਮੇਰਾ ਮੌਲਾ ਰਾਜ਼ੀ ਹੋਵੇ।

ਪਰ ਇਹਨਾਂ ਨੂੰ ਮਿਲ ਗਿਆ ਸੀ ਗੁਰੂ ਸੂਰਮਾ, ਜਿਸ ਨੇ ਸਾਰੇ ਗੁਰ ਸਮਝਾ ਦਿਤੇ ਸਨ। ਸੰਤਾਂ ਸੋਧ ਰਖ ਲਈ, ਅੰਮ੍ਰਿਤ ਵੇਲੇ ਉਠਦੇ, ਇਸ਼ਨਾਨ ਕਰਦੇ ਤੇ ਜਿਸਦੇ ਹੁਕਮ ਵਿਚ ਆਕਾਸ਼, ਪਾਤਾਲ ਤੇ ਤਾਰਾ ਮੰਡਲ ਆਪਣੇ ਆਪਣੇ ਕਾਰੇ ਲੱਗਾ ਹੋਇਆ ਹੈ, ਜਿਸਦੇ ਇਸ਼ਾਰੇ ਵਿਚ ਸੂਰਜ, ਚੰਦਰਮਾਂ ਕਰੋੜਾਂ ਸਾਲਾਂ ਤੋਂ ਆਪਣੀ ਟੋਰ ਟੁਰੇ ਜਾ ਰਹੇ ਹਨ, ਜਿਸਦੇ ਹੁਕਮ ਵਿਚ ਨਦੀਆਂ ਗਾਉਂਦੀਆਂ ਤੇ ਨਚਦੀਆਂ, ਟਪਦੀਆਂ ਤੇ ਆਪਾ ਆਪ ਵੰਡਦੀਆਂ ਸਾਗਰ ਨਾਲ ਜਾ ਮਿਲਦੀਆਂ ਹਨ, ਉਸ ਨਾਲ

ਘੁਲ ਮਿਲ ਜਾਂਦੇ ਤੇ ਸੂਰਜ ਦੀ ਟਿਕੀ ਨਿਕਲਣ ਨਾਲ ਧਰਤੀ ਤੇ ਪਰਤ ਪੈਂਦੇ। ਸੰਸਾਰੀਆਂ ਵਾਂਗ ਵਿਚਰਦੇ, ਰਾਤ ਨੂੰ ਕੀਰਤਨ ਕਰਦੇ, ਪਾਮਰ ਵੀ ਪਾਰਸ ਬਣ ਖਲੋਂਦੇ ਹਨ, ਇਹਨਾਂ ਦਾ ਸ਼ਬਦ ਵਿੰਨ੍ਹਦਾ ਜਾਵੇ।

ਹੁਣ ਇਹ ਜਥਾ ਬਣਾ ਲਗੇ ਪਿੰਡ ਪਿੰਡ ਦੌਰਾ ਕਰਨ। ਵਿਰਕ ਤੱਪਾ, ਗੁਜਰਾਂ ਵਾਲੇ ਦਾਂ ਇਲਾਕਾ ਤੇ ਮਾਨਾਵਾਲੇ ਦਾ ਇਲਾਕਾ। ਇਹਨਾਂ ਦੀ ਇਸ ਕਰਨੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਵੱਸ ਕਰ ਲਿਆ। ਇਸੇ ਵਾਸਤੇ ਇਹਨਾਂ ਦੀ ਰਸਨਾ ਤੋਂ ਨਿਕਲਿਆ ਸ਼ਬਦ ਸਰੋਤਿਆਂ ਦੇ ਹਿਰਦਿਆਂ ਤੇ ਉਤਰਦਾ ਜਾਂਦਾ। ਇਹਨਾਂ ਸੈਂਕੜੇ ਰਾਹੋਂ ਘੁਥੇ ਪਾਂਧੀਆਂ ਤੋਂ ਮਾਸ, ਸ਼ਰਾਬ, ਚੋਰੀ, ਯਾਰੀ ਛੁਡਾ ਗੁਰੂ ਰਾਮ ਸਿੰਘ ਦਾ ਪਲਾ ਫੜਾ, ਰਾਖਸ਼ਾਂ ਤੋਂ ਦੇਵਤੇ ਬਣਾਇਆ। ਪਰੇਮੀ ਵੀ ਰਾਹ ਵਿਚ ਅਖਾਂ ਵਛਾਈ ਰਖਦੇ।*

ਇਕ ਵੇਰ ਸੰਤ ਜੀ ਨਨਕਾਣੇ ਸਾਹਿਬ ਦੇ ਮੇਲੇ ਗਏ, ਰਾਤ ਨੂੰ ਕੀਰਤਨ ਅਰੰਭਿਆ। ਕੀਰਤਨ ਦੀ ਆਵਾਜ਼ ਤੇ ਦਿਲਖਿਚਵਾਂ ਬੋਲ ਸੁਣ ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਝੁੰਭਲ ਮਾਰ ਦੀਵਾਨ ਵਿਚ ਜਾ ਬੈਠੇ, ਸਾਰਾ ਦੀਵਾਨ ਸੁਣਿਆ। ਸਵੇਰ ਆਸਾ ਦੀ ਵਾਰ ਦੇ ਕੀਰਤਨ ਉਪਰੰਤ ਸਚੇ ਪਾਤਸ਼ਾਹ ਚੁਬਾਰੇ ਵਿਚ ਬੁਲਾਇਆ। ਇਹ ਚੁਬਾਰੇ ਤੇ ਗਏ, ਹਥ ਜੋੜ ਖਲੋ ਗਏ। ਸਚੇ ਪਾਤਸ਼ਾਹ ਬਚਨ ਕੀਤਾ, ਆਲਾ ਸਿੰਘਾ! ਤੂੰ ਤਾਂ ਵਡਾ ਸੰਤ ਏਂ। ਸੰਤ ਸੁਣਦਿਆਂ ਸਾਰ ਚਰਨਾਂ ਤੇ ਢਹਿ ਪਏ ਤੇ ਅੱਖਾਂ ਵਿਚੋਂ ਅਥਰੂ ਕੇਰਦਿਆਂ ਕਿਹਾ, ਅਸੀਂ ਪਾਪੀ ਅਪਰਾਧੀ ਜੀਵ ਤੇਰੇ ਦੁਆਰੇ ਆ ਡਿੱਗੇ ਹਾਂ, ਕਿਰਪਾ ਕਰਕੇ ਬਖ਼ਸ਼ ਲਵੋ। ਇਹ ਬਚਨ ਸੁਣ ਸੰਗਤਾਂ ਵੀ ਰੰਗੀਆਂ ਗਈਆਂ ਤੇ ਸਭ ਛੋਟੇ ਵਡੇ ਸੰਤ ਕਹਿਕੇ ਪੁਕਾਰਨ ਲਗੇ।

ਵਰਨਾਂ ਦੀ ਸੰਗਤ ਨੇ ੧੯੭੬ ਬਿ: ਹੋਲਾ ਮਿਲਕੇ ਕੀਤਾ। ਸੰਤ ਆਲਾ ਸਿੰਘ, ਸੂਬਾ ਵਰਿਆਮ ਸਿੰਘ ਤੇ ਹੋਰ ਸਮੂਹ ਸੰਗਤ ਨੇ ਵਿਤ ਅਨੁਸਾਰ ਮਾਇਆ ਇਕੱਠੀ ਕਰ ਸਾਧ ਸੰਗਤ ਦੀ ਸੇਵਾ ਕੀਤੀ। ਹੱਲੇ ਦੇ ਦੀਵਾਨ, ਰਾਗੀ ਸਿੰਘਾਂ ਦੇ ਕੀਰਤਨ, ਵਿਦਵਾਨਾਂ ਦੇ ਵਖਿਆਨ, ਤੇ ਸੱਚੇ ਪਾਤਸ਼ਾਹ ਦੇ ਉਪਦੇਸ਼ ਨੇ ਕਈ ਪਾਮਰਾ ਦਾ ਜੀਵਨ ਬਦਲ ਦਿਤਾ। ਸੰਗਤਾਂ ਵਿਧਾ ਹੋਇਆਂ ਲੇਖਾ ਪਤਾ ਜੋੜਿਆ ਤੇ ਕੁਝ ਮਾਇਆ ਬੁਧ ਸਿੰਘ ਚੂਹੜਕਾਣੇ ਦੀ ਦੇਣੀ ਨਿਕਲੀ। ਕੁਦਰਤੀ ਹੈ ਕਿ ਜਦ ਯੱਗ ਹੋ ਰਿਹਾ ਹੋਵੇ ਤਾਂ ਮਨਾਂ ਵਿਚ ਹੁਲਾਸ ਹੁੰਦਾ ਹੈ, ਖੇੜਾ ਹੁੰਦਾ ਹੈ, ਚਾਉ ਹੁੰਦਾ ਹੈ।

---

*ਇਹ ਸਾਖੀ ਬੀਬੀ ਗੁਰਚਰਨ ਕੌਰ ਸੰਤ ਨਗਰ ਨੇ ਸੁਣਾਈ।

ਸਤਿਗੁਰਾਂ ਤੇ ਸੰਗਤਾਂ ਦੀਆਂ ਖੁਸ਼ੀਆਂ ਦੇ ਕਲਾਵੇ ਭਰਨ ਨੂੰ ਜੀ ਲੋਚਦਾ ਹੈ, ਪਰ ਕੋਠਾ ਉਤਰਿਆ ਤਰਖਾਣ ਵਿਸਰਿਆ। ਜਦ ਸਮਾਗਮ ਸਮਾਪਤ ਹੋ ਜਾਵੇ ਤਾਂ ਘਰਾਂ ਦੇ ਧੰਦੇ ਅ ਚੰਬੜਦੇ ਹਨ। ਦੇਣਾ ਲੈਣਾ ਭੁਲ ਗਿਆ ਪਰ ਸੰਤ ਆਲਾ ਸਿੰਘ ਨੂੰ ਰੜਕਦਾ ਸੀ, ਜਦ ਕੋਈ ਪੇਸ਼ ਨਾ ਜਾਂਦੀ ਵੇਖੀ ਤਾਂ ਸੰਤ ਚੂਹੜਕਾਣੇ ਚਲੇ ਗਏ ਤੇ ਭਾਈ ਬੁਧ ਸਿੰਘ ਨੂੰ ਆਖਿਆ, ਬੁਧ ਸਿੰਘਾ! ਮੈਂ ਤੇਰੀ ਸੇਵਾ ਕਰਾਂਗਾ, ਜਦ ਤਕ ਪੈਸੇ ਮੁਕ ਨਾ ਜਾਣ ਮੈਂ ਇਥੇ ਤੇਰੇ ਘਰ ਦੀ ਚਾਕਰੀ ਕਰਾਂਗਾ, ਇਕ ਨੌਕਰ ਹਟਾ ਦੇ ਉਸਦੇ ਬਦਲੇ ਮੈਂ ਸਾਰਾ ਕੰਮ ਕਰਾਂਗਾ। ਜਦ ਪੈਸੇ ਮੁਕ ਜਾਣਗੇ ਮੈਨੂੰ ਛੁਟੀ ਦੇ ਦੇਵੀਂ। ਲਹਿਣੇਦਾਰ ਹਕਾ ਬਕਾ, ਸੰਗਤਾਂ ਪੈਰ ਧੋ ਧੋ ਪੀਣ, ਪਰ ਅੱਜ ਸੰਤ ਗੋਲੇ ਬਣ ਖਲੋਤੇ। ਵਾਹ ਸਤਿਗੁਰੂ ਰਾਮ ਸਿੰਘ! ਤੇਰੀ ਰਜ਼ਾ, ਬੁਧ ਸਿੰਘ ਰਖੇ ਨਾ, ਸੰਤ ਸੇਵਾ ਤੋਂ ਹਟਣ ਨਾ, ਅੰਤ ਮਹੀਨਾ ਖੰਡ ਟਹਿਲ ਕੀਤੀ ਤਾਂ ਸਿੰਘ ਨੇ ਰਕਮ ਤੇ ਲੀਕ ਮਾਰ ਦਿਤੀ ਤੇ ਸੰਤ ਘਰਾਂ ਨੂੰ ਪਰਤੇ।*

ਮਾਤਾ ਪਿਆਰ ਕੌਰ ਪੁਤਰੀ ਰਲਾ ਰਾਮ ਦਾ ਜਨਮ ਈਸ਼ਰ ਕੌਰ ਦੀ ਕੁਖੋਂ ਹੋਇਆ। ਇਹ ਬੀਬੀ ਬੜੀ ਸੁਘੜ ਸੀ। ਇਸਦਾ ਅਨੰਦ ਕਾਰਜ ਨਿਹਾਲ ਸਿੰਘ ਪੁਤਰ ਬਾਬਾ ਰਾਮ ਸ਼ੇਖੂਪੁਰਾ ਨਾਲ ਹੋਇਆ ਸੀ। ਪਿਆਰ ਕੌਰ ਆਪਣੇ ਨਾਨਕੇ ਘਰ ਗਈ, ਉਥੇ ਸੰਤ ਆਲਾ ਸਿੰਘ ਜੀ ਦਾ ਜਥਾ ਆ ਗਿਆ: ਪਿਆਰ ਕੌਰ ਆਪਣੀ ਮਾਮੀ ਨਾਲ ਸੰਤਾਂ ਦਾ ਦਰਸ਼ਨ ਕਰਨ ਗਈ, ਪਰ ਕਪੜੇ ਸਾਰੇ ਖੁਲ੍ਹਿਆਂ ਵਾਲੇ, ਗਹਿਣੇ ਚੌਕ, ਤਵੀਤੜੀਆਂ, ਫੁਲ, ਕੰਠਾ, ਡੰਡੀਆਂ ਪਾਈ ਜਾ ਮੱਥਾ ਟੇਕਿਆ। ਸੰਤਾਂ ਕਿਹਾ, ਇਹ ਬੀਬੀ ਕਿਸਦੀ ਧੀ ਏ, ਤਾਂ ਬੀਬੀ ਝੱਟ ਉਤਰ ਦਿਤਾ, ਜੀ ਮੈਂ ਤੁਹਾਡੀ ਧੀ ਹਾਂ। ਤਾਂ ਸੰਤਾਂ ਕਿਹਾ, ਬੀਬੀ ਜੇ ਸਾਡੀ ਧੀ ਏਂ ਤਾਂ ਇਹ ਟੂਬਾਂ ਨਹੀਂ ਪਾਣੀਆਂ। ਪਿਆਰ ਕੌਰ ਨੇ ਉਸੇ ਵੇਲੇ ਟੂਬਾਂ ਲਾਹ ਕੇ ਕਿਹਾ, ਸੰਤ ਜੀ ਹੁਣ ਤਾਂ ਮੈਂ ਤੁਹਾਡੀ ਧੀ ਹਾਂ। ਸੰਤਾਂ ਉਸੇ ਵੇਲੇ ਭਜਨ ਦਸ ਦਿਤਾ। ਬੀਬੀ ਨੇ ਕਿਹਾ ਸੰਤ ਜੀ ਮੇਰੇ ਸ਼ਹੁਰੇ ਘਰ ਵੀ ਦਰਸ਼ਨ ਦਿਆ ਕਰੋ। ਪਿਆਰ ਕੌਰ ਸਹੁਰੇ ਘਰ ਗਈ ਨਾ ਲੌਂਗ, ਨਾ ਫੁਲ ਸਗੋਂ ਚੂੜੀਦਾਰ ਸੁਥਣ, ਘਰ ਵਾਲੇ ਇਹ ਵੇਖ ਹੈਰਾਨ ਪਰੇਸ਼ਾਨ, ਘਰ ਵਾਲਿਆਂ ਨੂੰ ਪਤਾ ਲੱਗ ਗਿਆ ਕਿ ਇਹ ਕੂਕਣ ਬਣ ਗਈ ਏ, ਪਿਆਰ ਕੌਰ ਦੇ ਸਹੁਰੇ ਰਾਮੇ ਨੂੰ ਸਤ ਕਪੜੀਂ ਅੱਗ ਲੱਗ ਗਈ। ਉਸ ਕਿਹਾ ਇਹਦਾ ਸਾਡੇ ਨਾਲ ਕੋਈ ਵਾਸਤਾ ਨਹੀਂ, ਪਰ ਇਸਦੇ ਪਤੀ ਨਿਹਾਲ ਸਿੰਘ ਤੇ ਕਿਰਪਾ ਹੋ ਗਈ। ਉਹ ਨਾ ਕੁਝ ਪਿਤਾ ਨੂੰ

*ਇਹ ਪ੍ਰਸੰਗ ਬਾਬਾ ਫ਼ਰੀਦ ਜ਼ੀ ਸੁਣਾਇਆ ਸ਼ੀ।

ਆਖੇ ਨਾ ਆਪਣੀ ਸਿਖਣੀ ਨੂੰ। ਹੁਣ ਹੌਲੀ ਹੌਲੀ ਜਥੇ ਅ.ਉਣ ਲਗੇ, ਕਦੇ ਸੰਤ ਆਲਾ ਸਿੰਘ, ਕਦੇ ਸੰਤ ਗਿਆਨ ਸਿੰਘ, ਕਦੇ ਸੰਤ ਭੂਰੀ ਵਾਲੇ, ਪਰ ਬਾਬੇ ਕਹਿਆ, ਮੁੰਡਿਆ, ਜੇ ਤੂੰ ਕੂਕਿਆਂ ਨਾਲ ਰਖਣੀ ਐਂ ਤਾਂ ਹੋਰ ਥਾਂ ਲੱਭ ਲੈ, ਇਹ ਘਰ ਵਿਹਲਿਆਂ ਮੁਸ਼ਟੰਡਿਆਂ ਵਾਸਤੇ ਨਹੀਂ, ਜਦ ਇਸ ਗੱਲ ਦਾ ਪਤਾ ਸੰਤਾਂ ਨੂੰ ਲੱਗਾ ਤਾਂ ਉਹ ਇਸ ਦੰਪਤੀ ਨੂੰ ਨਾਲ ਲੈਕੇ ਸ਼ੇਖੂਪੁਰੇ ਦੀ ਧਰਮਸਾਲਾ ਵਿਚ ਲਿਆ ਡੇਰਾ ਲੁਆਇਆ। ਇਥੇ ਲਗੇ ਜਥੇ ਆਉਣ ਤੇ ਸ਼ਬਦ ਕੀਰਤਨ ਦਾ ਰਸ ਬਝਣ, ਅਜ ਸੰਤ ਆਲਾ ਸਿੰਘ, ਕਲ ਨੂੰ ਸੰਤ ਤੇਜਾ ਸਿੰਘ, ਅਗਲੇ ਭਲਕ ਸੂਬਾ ਵਰਿਆਮ ਸਿੰਘ, ਬਸ ਢੋਲਕੀ ਖੜਕੇ ਤੇ ਸ਼ਬਦ ਕੀਰਤਨ ਦੀਆਂ ਤਰੰਗਾਂ ਉਠਣ।

ਇਕ ਵੇਰ ਸੰਤ ਢਾਬੀਂ ਗਏ, ਰਾਤ ਨੂੰ ਦੀਵਾਨ ਲਾਇਆ। ਢਾਬੀਂ ਇਕ ਮੁੰਡੇ ਨੂੰ ਹਲਕੇ ਕੁਤੇ ਵਡਿਆ ਹੋਇਆ ਸੀ। ਢੋਲਕੀ ਵਜਣ ਨਾਲ ਉਸਨੂੰ ਹਲਕ ਕੁਦ ਪਿਆ। ਮੁੰਡੇ ਦਾ ਪਿਉ ਦੀਵਾਨ ਵਿਚ ਗਿਆ, ਹੱਥ ਜੋੜੇ ਜੀ ਢੋਲਕੀ ਬੰਦ ਕਰ ਦਿਓ, ਮੇਰੇ ਮੁੰਡੇ ਨੂੰ ਹਲਕ ਕੁਦ ਪਿਆ ਏ, ਪਰ ਸੰਤ ਮਸਤੀ ਵਿਚ ਸਨ, ਓਹਨਾਂ ਕਿਹਾ, ਤੂੰ ਆਪਣੇ ਪੁਤ ਨੂੰ ਇਥੇ ਲੈ ਆ, ਜੇ ਮੁੰਡੇ ਨੂੰ ਕੁਝ ਹੋ ਜਾਵੇ ਤਾਂ ਮੈਂ ਜ਼ਿਮੇਂਵਾਰ, ਜਦ ਮੁੰਡੇ ਦਾ ਪਿਤਾ ਵਾਪਸ ਮੁੜਿਆ ਤਾਂ ਕੀ ਵੇਖਦਾ ਏ ਕਿ ਮੁੰਡਾ ਸ਼ਾਂਤ ਏ। ਉਹ ਮੁੰਡੇ ਨੂੰ ਨਾਲ ਲੈ ਦੀਵਾਨ ਵਿਚ ਪੁਜੇ। ਮੁੰਡੇ ਜਾਂਦਿਆਂ ਈ ਰੌਲਾ ਪਾ ਦਿਤਾ ਕਿ ਇਹ ਉਹ ਬਾਬਾ ਏ ਜਿਸ ਨੇ ਮੇਰੇ ਜ਼ਿਰ ਦਾ ਭਾਰ ਹੋਲਾ ਫੂਲ ਕਰ ਦਿਤਾ ਏ। ਇਸ ਜਾ ਕੇ ਮੱਥਾ ਟੇਕਿਆ, ਸੰਤਾਂ ਸਚੇ ਪਾਤਸ਼ਾਹ ਦਾ ਨਾਉਂ ਲੈ ਸਿਰ ਤੇ ਹੱਥ ਰਖਿਆ। ਬੱਚੇ ਦਾ ਹਲਕ ਜਾਂਦਾ ਨਹੀਂ ਲੱਭਾ। ਧੰਨ ਧੰਨ ਕਰਦੇ ਸਾਰੇ ਘਰਾਂ ਨੂੰ ਮੁੜੇ।

ਹੁਕਮ ਰਜ਼ਾਈ ਚਲਣਾ, ਇਹ ਈ ਆਸ਼ਿਕ ਦੀ ਨਸ਼ਾਨੀ ਹੁੰਦੀ ਏ। ਜੇ ਸ੍ਰੀ ਭੈਣੀ ਸਾਹਿਬ ਪ੍ਰਯੋਗ ਹੋਵੇ ਤਾਂ ਸੰਤ ਤੇ ਸੰਤਾਂ ਦੇ ਜਥੇ, ਜਿਨ੍ਹਾਂ ਵਿਚ ਸੁੰਦਰ ਸਿੰਘ ਫਰੀਦ ਤੇ ਠਾਕੁਰ ਨਾਲ ਪੁਜ ਜਾਂਦੇ। ਜੇ ਮੇਲਾ ਮਸਾਦਾ ਹੋਵੇ ਤਾਂ ਜਾ ਜੈਕਾਰੇ ਛੱਡਣੇ, ਜੇ ਪਹਾੜਾਂ ਨੂੰ ਜਾਣ ਤਾਂ ਪਹਾੜਾਂ ਤੇ, ਮੁਕਦੀ ਗੱਲ ਜਿਥੇ ਸਚੇ ਪਾਤਸ਼ਾਹ ਬਚਨ ਕੀਤਾ ਬਸ ਓਥੇ ਜਾ ਹਾਜ਼ਰੀ ਭਰਨੀ, ਜਦ ਦੂਜੀ ਵਡੀ ਜੰਗ ਸ਼ੁਰੂ ਹੋਈ ਤਾਂ ਸਚੇ ਪਾਤਸ਼ਾਹ ਫੁਰਮਾਇਆ, ਸੰਤ ਜੀ ਤੁਸੀਂ ਟਿਬੀ ਚਲੇ ਜਾਓ। ਸੰਤ ਲਾਣਾ ਬਾਣਾ ਲੈ ਟਿਬੀ ਪੁਜ ਗਏ। ਉਥੇ ਜਾ ਝੁਗੀ ਪਾਈ ਤੇ ਲਗੀਆਂ ਲਹਿਰਾਂ ਉਠਣ।

ਓਹਨੀਂ ਦਿਨੀਂ ਸੰਤਾਂ ਦੇ ਜਥੇ ਨਾਲ ਸੋਭਾ ਸਿੰਘ ਸੀ, ਉਸਦੀ ਸੇਵਾ ਸੀ ਢੋਲਕੀ ਵਜਾਣੀ ਤੇ ਖੁਸ਼ੀਆਂ ਲੈਣੀਆਂ, ਪਰ ਸਤਿਗੁਰ ਦਾ ਭਾਣਾ ਸੋਭਾ ਸਿੰਘ ਚੜ੍ਹਾਈ ਕਰ ਗਿਆ। ਘਰ ਦੇ ਲਗੇ ਵਰਲਾਪ ਕਰਨ, ਵਰਲਾਪ ਸੁਣ ਸੰਤ ਸਹਾਰ ਨਾ ਸਕੇ,

ਤੇ ਅੰਤਰ ਧਿਆਨ ਹੋ ਦਰਗਾਹੇ ਚਲੇ ਗਏ। ਸੋਭਾ ਸਿੰਘ ਨੇ ਸੰਤਾਂ ਨੂੰ ਵੇਖਿਆ ਤੇ ਸੰਤਾਂ ਨੇ ਸੋਭਾ ਸਿੰਘ ਨੂੰ। ਸੰਤਾਂ ਧਰਮਰਾਜ ਨੂੰ ਸੰਬੋਧਨ ਕਰਦਿਆਂ ਕਿਹਾ, ਸ੍ਰੀਮਾਨ ਜੀ, ਆਪਣਾ ਦਫਤਰ ਵੇਖੋ, ਤੁਸੀਂ ਸਾਡੇ ਬੰਦੇ ਨੂੰ ਕਿਉਂ ਮੰਗਵਾਇਆ ਜੇ, ਸਾਨੂੰ ਇਸਦੀ ਬੜੀ ਲੋੜ ਏ। ਧਰਮਰਾਜ ਹੱਥ ਜੋੜ ਕਿਹਾ, ਸੰਤ ਜੀ, ਜੇ ਸੋਭਾ ਸਿੰਘ ਬਿਨਾਂ ਤੁਹਾਡਾ ਗੁਜ਼ਾਰਾ ਨਹੀਂ ਚਲਦਾ ਤਾਂ ਤੁਸੀਂ ਲੈ ਜਾਓ, ਓਸੇ ਵੇਲੇ ਸੋਭਾ ਸਿੰਘ ਦੇ ਪ੍ਰਾਣ ਮੁੜ ਆਏ ਤੇ ਉਸ ਸਾਰੀ ਵਾਰਤਾ ਸਨਬੰਧੀਆਂ ਨੂੰ ਦਸੀ। ਸਭ ਨੇ ਸੰਤਾਂ ਦੇ ਚਰਨ ਪਰਸੇ।*

ਸੰਤਾਂ ਦੇ ਜਥੇ ਵਿਚ ਕਈ ਗੁਰਮੁਖ ਪਿਆਰੇ ਆਏ, ਕਈ ਗਏ, ਪਰ ਬਾਬਾ ਫਰੀਦ ਜੀ, ਠਾਕੁਰ ਅਮਰ ਸਿੰਘ, ਬੀਬੀ ਸਾਹਿਬ ਕੌਰ ਇਕ ਪ੍ਰਵਾਰ ਵਾਂਗ ਦਿਨ ਬਤੀਤ ਕੀਤੇ। ਦੇਵ ਗਣਾਂ ਦਾ ਪ੍ਰਵਾਰ, ਨਿਰਕਪਟ, ਨਿਰਛਲ, ਸੁਚੇ ਮੋਤੀ, ਭਾਵੇਂ ਦੁਨੀਆਂਦਾਰਾਂ ਦੀ ਨਿਗਾਹ ਵਿਚ ਇਹ ਭਗਤ ਟੋਲੀ ਜੱਟ, ਅਰੋੜੇ, ਘੁਮਾਰ ਅਤੇ ਸੁਨਿਆਰੇ ਨਜ਼ਰ ਆਉਂਦੇ ਸਨ ਪਰ ਪ੍ਰੇਮ ਵਿਚ ਰੰਗੇ, ਸਕਿਆਂ ਨਾਲੋਂ ਵਧ, ਇਕ ਮਾਂ ਦੇ ਸ਼ੀਰ ਜਾਏ ਸਨ, ਘਰਾਂ ਵਿਚ ਕਈ ਤ੍ਰੇੜ ਉਂਨੀ ਇਕੀ ਹੋ ਜਾਂਦੀ ਹੈ, ਭਾਂਡੇ ਵੀ ਠਹਿਕ ਪੈਂਦੇ ਹਨ, ਪਰ ਇਸ ਘਰ ਵਿਚ ਕਲਿਜੁਗ ਨੂੰ ਪੈਰ ਧਰਨ ਦੀ ਜੁਰਅਤ ਨਾ ਪਈ। ਸਦਾ ਖੇੜਾ, ਚੜ੍ਹਦੀ ਕਲਾ, ਨਵੇਂ ਸੂਰਜ ਨਵੀਂਆਂ ਖੁਸ਼ੀਆਂ, ਸੰਤ ਖੇਤਾਂ ਵਿਚ ਕੰਮ ਕਰਦੇ, ਫਰੀਦ ਜੀ ਕਥਾ ਕੀਰਤਨ ਦਾ ਨਿਤਨੇਮ, ਸਾਹਿਬ ਕੌਰ ਲੰਗਰ ਵਿਚ ਸੇਵਾ ਕਰਦੇ। ਠਾਕੁਰ ਹਰ ਕੰਮ ਵਿਚ ਤਤਪਰ, ਪਰ ਨਾਮ ਬਾਣੀ ਸਭ ਦਾ ਕਿੱਤਾ, ਨੇਮ ਨਾਲ ਹਰ ਰੋਜ਼, ਬਾਰ੍ਹਾਂ ਮਹੀਨੇ, ਹਾੜ ਸਿਆਲ।

ਮੇਰੀ ਸਰਧਾ ਸੰਤਾਂ ਤੇ ਉਸ ਸਮੇਂ ਵਧੀ, ਜਦ ਮੈਂ ਉਹਨਾਂ ਨੂੰ ਤੇੜ ਕਛਹਿਰਾ, ਸਿਰ ਤੇ ਪਰਨਾ, ਪੈਰੀਂ ਜੋੜਾ, ਮੋਢੇ ਤੇ ਕਹੀ, ਪੈਲੀਆਂ ਵਲੋਂ ਆ ਰਹੇ ਨਜ਼ਰੀਂ ਪਏ। ਮੇਰਾ ਸਿਰ ਆਪੇ ਹੀ ਝੁਕ ਗਿਆ, ਕਿਉਂਕਿ ਮੇਰੇ ਵਿਚਾਰ ਮੁਢ ਤੋਂ ਇਹੋ ਰਹੇ ਹਨ ਕਿ ਦਸਾਂ ਨਵਾਂ ਦੀ ਕਿਰਤ ਦੇ ਨਾਲ ਨਾਲ ਭਜਨ ਬਾਣੀ ਹੀ ਜੀਵਨ ਦਾ ਮਨੋਰਥ ਹੈ। ਵੈਸੇ ਭਜਨ, ਬੰਦਗੀ, ਸ਼ਬਦ ਕੀਰਤਨ ਚੰਗੇ ਗੁਣ ਹਨ, ਪਰ ਜੇਕਰ ਗ੍ਰਿਹਸਤੀ ਜੀਵਨ ਬਤਾਦਿਆਂ, ਧਰਮ ਦਾ ਪਾਸਾ ਪਕੜੀ ਰਖੀਏ ਤਾਂ ਸੋਨੇ ਤੇ ਸੁਗੰਧੀ ਵਾਲਾ ਹਿਸਾਬ ਹੈ।

ਤ੍ਰਿਕਾਲ ਦਰਸੀ ਸਤਿਗੁਰੂ ਜੀ ਦੇਸ਼ ਦੇ ਵੰਡਾਰੇ ਨੂੰ ਮੁਖ ਰਖਦਿਆਂ ਸਰਸੇ

---

*ਇਹ ਵਾਰਤਾ ਬੀਬੀ ਗੁਰਚਰਨ ਕੌਰ ਸੰਤ ਨਗਰ ਨੇ ਸੁਣਾਈ।

ਲਾਗੇ ਚੈਚਾਲ ਦੇ ਇਲਾਕੇ ਨੂੰ ਵੇਖਿਆ ਤੇ ਸੰਤਾਂ ਨਾਲ ਸੰਗਤਾਂ ਦੀ ਭਲਾਈ ਵਾਸਤੇ ਜ਼ਮੀਨ ਖਰੀਦਣ ਦਾ ਵਿਚਾਰ ਕੀਤਾ ਤਾਂ ਸੰਤਾਂ ਪੂਰੀ ਤਰ੍ਹਾਂ ਹਾਂ ਭਰੀ। ਸਚੇ ਪਾਤਸ਼ਾਹ ਜ਼ਮੀਨ ਨੂੰ ਖਰੀਦ ਲਿਆ ਤੇ ਹਜ਼ਾਰਾਂ ਸਿੰਘਾਂ ਦੇ ਜਾਨ, ਮਾਲ ਨੂੰ ਬਚਾਇਆ ਤੇ ਮਾਈਆਂ ਬੀਬੀਆਂ ਦੇ ਸੱਤ ਦੀ ਰਖਿਆ ਕੀਤੀ। ਜਿਨ੍ਹਾਂ ਬਚਨ ਮੰਨਿਆਂ ਉਹ ਸੌਖੇ ਰਹੇ, ਜਿਨ੍ਹਾਂ ਜਰਾ ਔਖਿਆਈ ਨਾਲ ਹਾਂ ਭਰੀ, ਉਹਨਾਂ ਨੂੰ ਜ਼ਰਾ ਸੇਕ ਲੱਗਾ, ਜੇਹੜੇ ਅਭਿਮਾਨੀਆਂ ਉਹਨਾਂ ਦੇ ਬਚਨ ਨੂੰ ਕੰਨਾਂ ਰੇੜਾ ਮਾਰ ਛਡਿਆ, ਉਹਨਾਂ ਦੇ ਰਾਹਾਂ ਵਿਚ ਰੋਕਾਂ ਪਈਆਂ, ਪਰ ਸਚੇ ਪਾਤਸ਼ਾਹ ਸਭ ਦੀ ਸਹਾਇਤਾ ਕੀਤੀ ਤੇ ਉਖੜਿਆਂ ਨੂੰ ਵਸਾਇਆ। ਸੰਤ ਆਲਾ ਸਿੰਘ ਜੀ ਹਰ ਮਾਮਲੇ ਸਬੰਧੀ ਆਪਣੀ ਯੋਗ ਰਾਏ ਦੇਂਦੇ, ਪਰ ਨਿਮਰਤਾ ਨਾਲ।

ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ ਪੁਰਾਣੇ ਨਾਵਾਂ ਨੂੰ ਬਦਲ ਨਵੇ ਨਾਉਂ 'ਬਖਸ਼ੇ'। ਚੈਚਾਲ ਨੂੰ ਮਾਤਾ ਜੀਵਨ ਕੌਰ ਦੇ ਨਾਉਂ ਸ੍ਰੀ ਜੀਵਨ ਨਗਰ। ਜਗਮਲੇਰਾ ਵੱਡਾ ਪਿੰਡ ਸੀ, ਇਥੇ ਬਹੁਤੇ ਸੰਤਾਂ ਦਾ ਵਸੇਬਾ ਸੀ। ਸੰਤ ਆਲਾ ਸਿੰਘ, ਸੂਬਾ ਵਰਿਆਮ ਸਿੰਘ, ਸੰਤ ਤੇਜਾ ਸਿੰਘ ਸਮਸਾ, ਬਾਬਾ ਦੌਲਤ ਸਿੰਘ, ਸੰਤ ਸੁੱਚਾ ਸਿੰਘ, ਸੰਤ ਗੁਲਾਬ ਸਿੰਘ ਆਦਿ। ਸਚੇ ਪਾਤਸ਼ਾਹ ਦਾ ਹੁਕਮ ਪਾ ਕੇ ਅੰਮ੍ਰਿਤ ਵੇਲੇ ਦਾ ਜਾਗਣਾ, ਸ੍ਰੀ ਆਸਾ ਦੀ ਵਾਰ ਦਾ ਕੀਰਤਨ, ਦੁਪਹਿਰ ਦਾ ਇਕ ਘੰਟਾ ਨਿਤਨੇਮ ਤੇ ਕਥਾ ਕੀਰਤਨ, ਰਾਤ ਸਮੇਂ ਢੋਲਕੀ ਛੈਣਿਆਂ ਨਾਲ ਹੱਲੇ ਦੇ ਦੀਵਾਨ ਨੇ ਇਸ ਇਲਾਕੇ ਨੂੰ ਸੱਚਖੰਡ ਵਿਚ ਬਦਲ ਦਿਤਾ। ਇਸੇ ਵਾਸਤੇ ਇਸ ਨਗਰ ਦਾ ਨਾਉਂ ਸੰਤ ਨਗਰ ਰਖਣ ਦੀ ਕਿਰਪਾਲਤਾ ਕੀਤੀ। ਪਹਿਲੇ ਇਸ ਨਗਰ ਵਿਚ ਮਾਸਾਹਾਰੀ ਮੁਸਲਮਾਨ ਵਸਦੇ ਸਨ। ਚੋਰੀਆਂ ਕਰਨੀਆਂ ਤੇ ਹੋਰ ਮਾਰ ਧਾੜ, ਪਰ ਹੁਣ ਦੈਵਪੁਰੀ ਵਿਚ ਬਦਲ ਗਿਆ। ਇਥੇ ਭੂਤ ਪਰੇਤ ਵੀ ਵਸਦੇ ਸਨ, ਇਸ ਸ਼ਬਦ ਕੀਰਤਨ ਨੇ ਉਹਨਾਂ ਰੂਹਾਂ ਤੋਂ ਮੁਕਤ ਕਰਾ ਦਿਤਾ। ਹੇੜਾਂ ਦੀਆਂ ਹੇੜਾਂ ਉਹਨਾਂ ਰੂਹਾਂ ਨੂੰ ਜਾਂਦਿਆਂ ਵੇਖਿਆ। ਲੂਲੇ ਲੰਗੜੇ ਜੇਹੜੇ ਬਚੇ ਉਹਨਾਂ ਦੀ ਕਲਿਆਣ ਹੋ ਗਈ।

ਸਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ੨੦੧੬ ਬਿ: ਸਚਖੰਡ ਬਰਾਜੇ ਤਾਂ ਸੰਤਾਂ ਵੀ ਉਹਨਾਂ ਦੇ ਮਗਰੇ ਮਗਰ ਜਾਣ ਦਾ ਪਰੋਗਰਾਮ ਬਣਾ ਲਿਆ। ਥੋੜ੍ਹੀ ਜਿਹੀ ਬੀਮਾਰੀ ਭੋਗ ਕੇ ੨੦੧੭ ਦੇ ਵਿਸਾਖ, ਸੰਗਤਾਂ ਨੂੰ ਸਦਾ ਲਈ ਵਿਛੋੜਾ ਦੇ ਗਏ। ਪਤਾ ਲੱਗਣ ਤੇ ਸੰਗਤਾਂ ਹੁਮ ਹੁਮਾ ਕੇ ਆਈਆਂ। ਅੰਤਮ ਭੋਗ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਪਾਇਆ ਗਿਆ। ਆਦਿ ਸ੍ਰੀ ਗਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਏ ਗਏ, ਬਾਬਾ ਸੁੰਦਰ ਸਿੰਘ ਫਰੀਦ, ਠਾਕੁਰ ਤੇ ਹੋਰ ਮਾਈ ਭਾਈ ਸਜਲ ਨੇਤਰ ਸਨ, ਸੰਤ ਨਗਰ ਵਿਚ ਸੰਤਾਂ ਦੀ ਯਾਦ 'ਚ ਹਰ ਸਾਲ ਮੇਲਾ ਲਗਦਾ ਹੈ।

# ਸੰਤ ਗੁਲਾਬ ਸਿੰਘ ਜੀ

ਗੁਲਾਬ, ਗੁਲਾਬਾਂ ਦਾ ਸਰਦਾਰ, ਉਹ ਸੁੰਦਰ ਫੁਲ ਸੀ, ਜਿਸਦੀ ਖੁਸ਼ਬੋਈ ਨੇ ਆਲਾ ਦੁਆਲਾ ਸੁਗੰਧਿਤ ਕਰ ਦਿਤਾ। ਆਮ ਗੁਲਾਬ ਕਦਮਾਂ ਤਕ ਮਹਿਕ ਦੇ ਸਕਦੇ ਹਨ, ਪਰ ਇਸਦੀ ਖੁਸ਼ਬੋ ਦੇਸਾਂ ਪ੍ਰਦੇਸਾਂ ਵਿਚ, ਇਹ ਉਹ ਪੁਸ਼ਪ ਸੀ, ਜਿਸਦਾ ਗੁਸਲ ਫਰਿਸ਼ਤੇ ਕਰਾਂਦੇ ਸਨ, ਜਿਸਦਾ ਭੋਜਨ ਅਰਸ਼ਾਂ ਤੋਂ ਉਤਰਦਾ ਸੀ। ਇਹ ਸੀ ਸੁਚੱਤਾ ਦਾ ਪ੍ਰਕਾਸ਼ ਜਿਸਦੇ ਵਿਹੜੇ ਵਿਚ ਕੁਤਾ ਨਹੀਂ ਵੜਦਾ ਸੀ, ਇਥੋਂ ਤਕ ਕਿ ਕਾਂ ਵੀ ਇਧਰ ਝਾਕਣ ਤੋਂ ਭੈ ਮੰਨਦਾ ਸੀ। ਇਹ ਸੀ ਈਸ਼ਰ ਸਿੰਘ ਤੇ ਪਰੇਮ ਕੌਰ ਦੇ ਬਗੀਚੇ ਦਾ ਗੁਲਾਬ, ਜਿਸਨੇ ਵਰਨ ਜ਼ਿਲਾ ਸ਼ੇਖੂਪੁਰਾ ਵਿਚ ਪੰਖੜੀਆਂ ਖੋਲ੍ਹੀਆਂ, ਓਥੋਂ ਦੇ ਪੌਣ ਪਾਣੀ ਦਾ ਪਲਿਆ।

ਜਵਾਨੀ ਵਿਚ ਪੈਰ ਪਾਇਆ ਤਾਂ ਹਾਣੀਆਂ ਦੇ ਛੱਕੇ ਛੁੜਾ ਦਿਤੇ। ਕੌਡੀ, ਜੰਡਲੀ ਤੇ ਛਾਲਾਂ ਮਾਰਨੀਆਂ ਇਸਦੇ ਹੱਡਾਂ ਵਿਚ ਰਚ ਗਿਆ। ਪੇਂਡੂਆਂ ਦਾ ਮੁਖ ਕੰਮ ਕੀ ਹੁੰਦਾ ਹੈ ? ਖੇਤੀ ਕਰਨੀ ਤੇ ਪਸ਼ੂ ਪਾਲਣੇ। ਮੁੰਡਿਆਂ ਦਾ ਕੰਮ ਪਸ਼ੂ ਛੇੜਨੇ ਵੱਘ ਚਰਾਣੇ। ਇਹੋ ਕੰਮ ਇਸ ਗੁਲਾਬ ਦੇ ਹਿਸੇ ਆਇਆ। ਖੇਡ ਵਿਚ ਕਿਸੇ ਨੂੰ ਅਗੇ ਨਹੀਂ ਸੀ ਵਧਣ ਦੇਂਦਾ। ਬੂਰੀਆਂ ਕਾਲੀਆਂ ਦੇ ਦੁਧ ਪੀਣ ਵਾਲੇ ਜਾਂਗਲੀਆਂ ਦੇ ਮੁੰਡੇ ਸਭ ਕੰਨਾਂ ਨੂੰ ਹਥ ਲਾ ਮੁੜੇ।

ਇਕ ਜਾਂਗਲੀ ਪਰਵਾਰ ਦਾ ਗਭਰੇਟਾ ਮੋੜੇ ਰਖ ਕੇ ਛਾਲ ਮਾਰਿਆ ਕਰਦਾ ਸੀ। ਉਸਨੇ ਗੁਲਾਬ ਸਿੰਘ ਨੂੰ ਚੈਲੰਜ ਕੀਤਾ। ਗੁਲਾਬ ਸਿੰਘ ਚੈਲੰਜ ਪਰਵਾਨ ਤਾਂ ਕਰ ਲਿਆ, ਪਰ ਹਾਰ ਖਾ ਗਿਆ। ਇਸ ਹਾਰ ਨੂੰ ਇਸਦੇ ਪਿਤਾ ਬਹੁਤ ਬੁਰਾ ਮਸੂਸ ਕੀਤਾ ਤੇ ਗੁਲਾਬ ਸਿੰਘ ਨੂੰ ਤਾੜਨਾ ਕੀਤੀ। ਇਕ ਸਾਲ ਇਸ ਨੇ ਅਭਿਆਸ ਕੀਤਾ ਤੇ ਮੁੜ ਉਸ ਗਭਰੂ ਨੂੰ ਜਵਾਬੀ ਚੈਲੰਜ ਭੇਜਿਆ। ਉਹ ਵੀ ਆਪਣੇ ਆਪ ਨੂੰ ਰੁਸਤਮ ਸਮਝਦਾ ਸੀ, ਫੂੰਕਾਰੇ ਮਾਰਦਾ ਆਇਆ। ਆਲਾ ਦੁਆਲਾ ਇਕੱਠਾ ਹੋਇਆ। ਮੋੜੇ ਰਖੇ ਗਏ, ਗੁਲਾਬ ਸਿੰਘ ਛਾਲ ਮਾਰੀ, ਪਰ ਫਾਊਲ ਹੋ ਗਿਆ। ਇਸੇ ਤਰ੍ਹਾਂ ਦੂਜੇ ਖਲਾੜੀ ਦਾ ਪੈਰ ਖਿੜਕ ਗਿਆ। ਦੂਜੀ ਵੇਰ ਜ਼ੋਰ ਅਜ਼ਮਾਈ ਹੋਈ, ਸਿੰਘ ਇਉਂ

ਮੋੜੇ ਟੱਪ ਗਿਆ, ਜਿਵੇਂ ਕਬੂਤਰ ਬਾਜੀ ਮਾਰ ਜਾਂਦਾ ਹੈ, ਪਰ ਵਿਰੋਧੀ ਕੰਡਿਆਂ ਚ ਵਿਚ ਜਾ ਪਿਆ। ਤਮਾਸ਼ਬੀਨਾਂ ਤੌੜੀ ਮਾਰ ਦਿਤੀ। ਵਿਚਾਰਾ ਛਿੱਤਾ ਹੋ ਮੁੜਿਆ, ਉਸਦੀ ਹਾਰ ਤਕ ਉਸ ਜਾਂਗਲੀ ਮੁੰਡੇ ਦੀ ਮਾਂ ਗੁਲਾਬ ਸਿੰਘ ਨੂੰ ਵੇਖਣ ਆਈ। ਜਦ ਉਸ ਗੁਲਾਬ ਸਿੰਘ ਦੇ ਲਚਕੀਲੇ ਜੁਸੇ ਨੂੰ ਵੇਖਿਆ ਤਾਂ ਉਸ ਦੇ ਮੂੰਹੋਂ ਸੁਤੇ ਹੀ ਨਿਕਲਿਅ, 'ਇਹ ਜਵਾਨ ਤਾਂ ਹਿਟਨੋਟਾ ਏ, ਆਦਮੀ ਦਾ ਪੁਤ ਨਹੀਂ।'

ਜਦੋਂ ਜਵਾਨੀ ਮੁਸਮੁਸੀ, ਛਡਿਆ ਰੱਬ ਵਸਾਰ ਆਮ ਪ੍ਰਸਿਧ ਏ, ਇਹੋ ਹਾਲ ਗੁਲਾਬ ਸਿੰਘ ਦਾ ਹੋਇਆ। ਜੈਸੀ ਸੰਗਤ ਵੈਸੀ ਰੰਗਤ, ਕੋਈ ਭਾਗਾਂ ਵਾਲਾ ਈ ਇਸ ਹੁਲਾਰੇ ਤੋਂ ਆਪਣੇ ਆਪ ਨੂੰ ਸੰਭਾਲ ਕੇ ਰਖ ਸਕਦਾ ਏ। ਖਾਣ ਪੀਣ ਦੇ ਨਾਲ ਕਈ ਐਬ ਆ ਜਾਂਦੇ ਹਨ, ਗੁਲਾਬ ਸਿੰਘ ਵੀ ਭਤਰੀਆਂ ਨਾਲ ਖਾਣ ਪੀਣ ਲੱਗ ਪਿਆ, ਜਿਸਦਾ ਦੁਖ ਮਾਪਿਆਂ ਨੂੰ ਬਹੁਤ ਹੋਇਆ, ਪਰ ਭਾਗਾਂ ਨਾਲ ਗੁਲਾਬ ਦਾ ਅਨੰਦ ਬਾੜੀਆਂ ਵਾਲੇ ਦੇ ਹਰਨਾਮ ਸਿੰਘ ਤੇ ਭਾਗਣ ਦੀ ਪੁਤਰੀ ਬੰਤ ਕੌਰ ਨਾਲ ਹੋਇਆ, ਉਹ ਬੀਬੀ ਨਿਰੀ ਦੇਵੀ ਸੀ, ਨੇਕ ਕੁਖ ਦੀ ਜਾਈ, ਸੀਲ ਸੁਭਾਓ, ਪਤਿਬ੍ਰਤਾ ਇਸਨੂੰ ਵਿਰਸੇ ਵਿਚੋਂ ਮਿਲੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿਤ੍ਰ ਰੀਕਾਰਡ ਕੀਤੇ ਉਪਦੇਸ਼ ਵਿਚ ਇਸ ਪ੍ਰਵਾਰ ਦਾ ਜ਼ਿਕਰ ਆਉਂਦਾ ਹੈ ਕਿ ਦਸਾਂ ਨਵਾਂ ਦੀ ਕਿਰਤ ਕਰਨ ਵਾਲੇ ਪ੍ਰਵਾਰ ਦੇ ਘਰੋਂ ਅਨ ਚੋਪੜੇ ਮਿਸੇ ਪ੍ਰਸ਼ਾਦੇ ਕੇਵਲ ਇਕ ਪਾਈਏ ਦੁਧ ਨਾਲ ਛੱਕਣ ਦਾ ਉੱਤਨਾ ਰਸ ਆਇਆ, ਕਿ ਉਮਰ ਭਰ ਦੇ ਛੱਤੀ ਪਦਾਰਥ ਫਿੱਕੇ ਜਾਪਦੇ ਸਨ। ਇਸ ਦਾ ਭਰਾ ਅਛਰ ਸਿੰਘ ਸਾਧੂ ਹੋਇਆ ਹੈ, ਜਿਹੜਾ ਸ੍ਰੀ ਭੈਣੀ ਸਾਹਿਬ ਰਹਿੰਦਿਆਂ ਜੋ ਸੇਵਾ ਮਿਲ ਜਾਵੇ ਖੁਸ਼ੀ ਖੁਸ਼ੀ ਕੀਤਾ ਕਰਦਾ ਸੀ। ਉਸਨੇ ਨਾਲੀ ਦੇ ਕੰਢੇ ਤੇ ਤਪਸਿਆ ਕੀਤੀ, ਇਹ ਸੰਸਾਰਕ ਯਾਤਰਾ ਪੂਰਨ ਕਰਨ ਤੋਂ ਪਹਿਲਾਂ ਆਪਣਾ ਦਰਗਾਹ ਦਾ ਟਿਕਾਣਾ ਵੇਖ ਆਇਆ ਸੀ, ਜਿਥੇ ਦੇਵਤੇ ਵਸਦੇ ਸਨ ਤੇ ਇਹਨਾਂ ਦੇ ਸੁਆਗਤ ਦੀਆਂ ਤਿਆਰੀਆਂ ਕਰ ਰਹੇ ਸਨ। ਉਸ ਪਰਵਾਰ ਵਿਚ ਇਹ ਬੀਬੀ ਸੰਤਾਂ ਦਾ ਜੀਵਨ ਸਾਥੀ ਬਣੀ, ਜਿਸਨੇ ਪਤੀ ਦੇਵ ਨੂੰ ਕੁਰਾਹੇ ਜਾਂਦਿਆਂ ਰਾਹੇ ਪਾਇਆ। ਕੁਸੰਗਤ ਵਿਚ ਫਸੇ ਨੂੰ ਕਢਿਆ ਤੇ ਬੜੇ ਪਰੇਮ ਨਾਲ ਆਖਿਆ ਕਿ 'ਸਵਾਮੀ ਜੀ! ਇਹ ਅਭੱਖ ਵਸਤਾਂ ਦੁਧ ਘਿਉ ਦਾ ਕੀ ਟਾਕਰਾ ਕਰ ਸਕਦੀਆਂ ਹਨ। ਹੰਸਾਂ ਦੀ ਚੋਗ ਛੱਡਕੇ ਰੂੜੀਆਂ ਤੋਂ ਕੀ ਲੱਭਦਾ ਏ? ਇਸ ਦੇਵੀ ਦੀ ਸੰਗਤ ਰੰਗ ਲਿਆਈ ਤੇ ਗੁਲਾਬ ਸਿੰਘ ਸੰਤ ਪੁਰੇ ਦੀ ਸੜਕੇ ਪੈ ਗਿਆ ਤੇ ਵੈਲੀਆਂ ਦੀ ਨਗਰੀ ਤੋਂ ਕਨਾਰਾ ਕਸ਼ ਹੋਗਿਆ, ਪਿਤਾ ਪਤਾਮਿਆਂ ਦੀ ਵੇਲ ਵਧਣ ਲੱਗੀ।

ਕਾਫੀ ਸਮਾਂ ਲੰਘ ਗਿਆ ਗੁਲਾਬ ਸਿੰਘ ਦੇ ਘਰ ਕੋਈ ਲੜਕਾ ਨਾ ਹੋਇਆ, ਕੰਨਿਆਂ ਆਈਆਂ, ਗੁਲਾਬ ਸਿੰਘ ਸਿਖਣੀ ਨੂੰ ਕਿਹਾ ਪੁੰਨ ਦਾਨ ਕਰਿਆ ਕਰ। ਬੰਤ ਕੌਰ ਲੱਗੀ ਪੁੰਨ ਦਾਨ ਕਰਨ। ਸਾਧੂ ਸੰਤ ਆਉਂਦੇ, ਲੰਗਰ ਹੁੰਦੇ, ਜੈਕਾਰੇ ਛੁਟਦੇ, ਪਰ ਅੰਨੇ ਲੋਕੀਂ ਕਹਿਣ ਇਹ ਘਰ ਲੁਟਾਈ ਜਾਂਦੇ ਹਨ, ਪਰ ਸ਼ਰੀਕਾ ਪ੍ਰਸੰਨ ਸੀ, ਉਹ ਕਹਿਣ ਕਿੰਨਾ ਕੁ ਲੁਟਾ ਲੈਣਗੇ, ਜੋ ਬਚੇਗਾ ਸਾਡਾ ਈ ਏ, ਇਹਨਾਂ ਪਿਛੋਂ ਕਿੰਨ੍ਹਾਂ ਸਾਂਭਣਾ ਹੈ, ਘਰ ਦੇ ਮਾਲਿਕ ਅਸੀਂ ਹਾਂ। ਇਹ ਕਨਸੋ ਸੰਤ ਆਲਾ ਸਿੰਘ ਸੁਣੀ ਕਿ ਗੁਲਾਬ ਸਿੰਘ ਦਾ ਸ਼ਰੀਕਾ ਘਰ ਦਾ ਮਾਲਕ ਸਮਝਦਾ ਹੈ, ਪਰ ਜਿਵੇਂ ਚੋਰਾਂ ਦੇ ਯਾਰ ਚੋਰ, ਠੱਗਾਂ ਦੇ ਯਾਰ ਠੱਗ, ਜੁਆਰੀਆਂ ਦੇ ਯਾਰ ਜੁਆਰੀਏ, ਤਿਵੇਂ ਸੰਤਾਂ ਦੇ ਸਾਜਣ ਸੰਤ। ਸੰਤ ਆਲਾ ਸਿੰਘ ਦੀ ਕੰਨੀਂ ਜਦ ਇਹ ਭਿਣਕ ਪਈ ਤਾਂ ਸਿੱਧੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਹਾਜ਼ਰ ਹੋਏ। ਉਸ ਸਮੇਂ ਸਮਸੇ ਮੇਲਾ ਸੀ। ਸੰਗਤਾਂ ਉਥੇ ਜੁੜੀਆਂ ਖੜੀਆਂ ਸਨ, ਸੰਤ ਗਏ ਤੇ ਗਲ ਵਿਚ ਪਲਾ ਪਾ ਕੇ ਖਲੋ ਗਏ। ਮੂੰਹੋਂ ਕੁਝ ਨਾ ਬੋਲੇ, ਲਾਲ ਨੇਤਰ ਹੰਝੂਆਂ ਨਾਲ ਤਰ, ਸਤਿਗੁਰੂ ਜੀ ਜਾਣੀ ਜਾਣ, ਪਰ ਫਿਰ ਵੀ ਪੁਛਿਆ, 'ਸੰਤ ਜੀ ਕੀ ਗਲ ਏ ?' ਗਲ ਕੀ ਏ ! ਤੁਹਾਡੇ ਸਿਖਾਂ ਵਾਸਤੇ ਤਾਅਨੇ ਮੇਅਣੇ ਹੀ ਹਨ। ਗੁਲਾਬ ਸਿੰਘ ਦਾ ਸ਼ਰੀਕਾ ਬੋਲੀਆਂ ਮਾਰਦਾ ਹੈ, ਕਿ ਗੁਲਾਬ ਸਿੰਘ ਦੇ ਘਰ ਦੇ ਅਸੀਂ ਵਾਰਸ ਹਾਂ, ਇਸ ਤਾਂ ਔਤਰਿਆਂ ਨਿਖਤਰਿਆਂ ਮਰ ਜਾਣਾ ਏਂ।' ਇਹ ਸੁਣ ਸਚੇ ਪਾਤਸ਼ਾਹ ਮਿਹਰਾਂ ਦੇ ਘਰ ਆ ਗਏ ਤੇ ਬਚਨ ਕੀਤਾ, 'ਸੰਤ ਜ਼ੀ ! ਗੁਲਾਬ ਸਿੰਘ ਦੇ ਘਰ ਕਿੰਨੇ ਪੁਤਰ ਚਾਹੀਦੇ ਹਨ ?' ਸੰਤਾਂ ਕਿਹਾ, ਰਜ਼ ਆਪ ਦੀ, ਓਸੇ ਦਿਨ ਗੁਲਾਬ ਸਿੰਘ ਦੇ ਗ੍ਰਿਹ ਵਾਸਤੇ ਪੁਤਰਾਂ ਦਾ ਅਰਦਾਸਾ ਹੋ ਗਿਆ। ਸੰਗਤਾਂ ਜੈਕਾਰੇ ਛੱਡੇ। ਨੌਂ ਮਹੀਨੇ ਉਪਰੰਤ ਗੁਲਾਬ ਸਿੰਘ ਦੇ ਘਰ ਪੁਤਰ ਜਨਮ ਲਿਆ, ਉਸਦਾ ਨਾਮ ਬਖਸ਼ੀਸ਼ ਸਿੰਘ ਰਖਿਆ।

ਜਦ ਬਖਸ਼ੀਸ਼ ਸਿੰਘ ਡੇਢ ਸਾਲ ਦਾ ਹੋਇਆ ਤਾਂ ਸੰਤ ਗੁਲਾਬ ਸਿੰਘ ਇਕ ਮੇਲਾ ਕੀਤਾ। ਸਤਿਗੁਰਾਂ ਦਰਸ਼ਨ ਦਿਤੇ। ਬੜੀਆਂ ਖੁਸ਼ੀਆਂ ਹੋਈਆਂ, ਰਾਗੀ ਸਿੰਘ ਕੀਰਤਨ ਕਰ ਰਹੇ ਸਨ। ਦੀਵਾਨ ਵਿਚ ਹਾਜ਼ਰ ਹੋ ਇਕ ਟੀਨ ਘਿਉ, ਬਸਤਰ ਤੇ ਹੋਰ ਮਾਇਆ ਰਖ ਇਕ ਕੋਨੇ ਵਿਚ ਜਾਕੇ ਬਹਿ ਗਿਆ।

ਸਤਿਗੁਰਾਂ ਦੇ ਨੇਤਰਾਂ ਵਿਚੋਂ ਅੰਮ੍ਰਿਤ ਫੁਹਾਰਾਂ ਛੁਟੀਆਂ ਅਤੇ ਗੁਲਾਬ ਸਿੰਘ ਉਤੇ ਪਈਆਂ। ਬਸ ਰੰਗ ਚੜ੍ਹ ਗਿਆ। ਦੀਵਾਨ ਉਪਰੰਤ ਸਚੇ ਪਾਤਸ਼ਾਹ ਬੇਬੇ ਬੰਤ ਕੌਰ ਨੂੰ ਬੁਲਾਇਆ ਤੇ ਪੁਛਿਆ, 'ਬੀਬੀ ਗੁਜ਼ਾਰਾ ਕਿਵੇਂ ?' ਆਪ ਦੀ ਕਿਰਪਾ ਹੈ ਸਚੇ ਪਾਤਸ਼ਾਹ, ਪਰ ਦਰਸ਼ਨਾਂ ਦੀ ਤਾਂਗ ਲਗੀ ਰਹਿੰਦੀ ਏ,

ਉਹਨਾਂ ਵਾਸਤੇ ਸੁਖਣਾਂ ਸੁਖਦੀ ਤੇ ਔਂਸੀਆਂ ਪਾਉਂਦੀ ਰਹਿੰਦੀ ਆਂ।' ਪਰ ਸਚੇ ਪਾਤਸ਼ਾਹ ਮੁਸਕਰਾਂਦਿਆਂ ਬਚਨ ਕੀਤਾ, 'ਤੈਨੂੰ ਪੁਤਰ ਮਿਲ ਗਿਆ। ਬਸ ਹੋਰ ਕੀ ਲੋੜੀਦਾ ਹੈ ?' ਬੰਤ ਕੌਰ ਵੀ ਕਿਸੇ ਅਨੋਖੇ ਦੇਸ਼ ਤੋਂ ਆਈ ਹੋਈ ਹੈ, ਉਸ ਨੇਤਰ ਨੀਵੇਂ ਕਰ ਅਰਜ਼ ਕੀਤੀ, 'ਪਾਤਸ਼ਾਹ ਇਹ ਤਾਂ ਮਿਟੀ ਦੀ ਮੁਠ ! ਦਰਸ਼ਨਾਂ ਦ ਬਰਾਬਰ ਕਿਵੇਂ ? ਦਰਸ਼ਨ ਜ਼ਰੂਰ ਚਾਹੀਦੇ ਹਨ।' ਇਹ ਸੁਣ ਸਚੇ ਪਾਤਸ਼ਾਹ ਤਰੁਠ ਪਏ ਤੇ ਬਚਨ ਕੀਤਾ, 'ਪੁਤਰ ਵੀ ਆਉਣਗੇ ਤੇ ਦਰਸ਼ਨ ਵੀ ਹੋਣਗੇ।'

ਹੁਣ ਗੁਲਾਬ ਸਿੰਘ ਉਸ ਸੜਕ ਤੇ ਪੈ ਗਿਆ ਜਿਹੜੀ ਸੜਕ 'ਸੰਤ ਪੁਰ' ਨੂੰ ਜਾਂਦੀ ਹੈ। ਸੰਤ ਕਾ ਮਾਰਗ ਧਰਮ ਕੀ ਪੌੜੀ, ਖਾਣ ਪੀਣ ਤੋਂ ਸੰਕੋਚ, ਤੇ ਨਾਮ ਸਿਮਰਨ ਵਲ ਅਧਿਕਤਾ। ਦੁਨੀਆਂ ਵਲੋਂ ਚੁਪ ਪਰ ਰੱਬ ਨਾਲ ਗੱਲਾਂ। ਘੱਟ ਖਾਣਾਂ, ਘਟ ਸੌਣਾ, ਵਖਰਾਪਨ। ਮੂਰਖ ਲੋਕ ਕਹਿਣ, ਗੁਲਾਬ ਸਿੰਘ ਕੰਮਚੋਰ ਹੋ ਗਿਆ, ਇਸ ਨੇ ਕੁਕਿਆਂ ਦਾ ਅੰਮ੍ਰਿਤ ਪੀ ਲਿਆ, ਇਸਨੂੰ ਭੂਤ ਚੰਬੜ ਗਏ ਹਨ। ਜਿੰਨੇ ਮੂੰਹ ਉੱਨੀਆਂ ਗੱਲਾਂ, ਵੈਦ ਹਕੀਮ ਵੀ ਆਏ, ਕਿਸੇ ਨੂੰ ਕੁਝ ਪਤਾ ਨਾ ਲੱਗੇ, ਲੱਗੇ ਵੀ ਕੀ :

ਜਿਨ੍ਹਾਂ ਨੂੰ ਲੱਗੇ ਰੋਗ ਰਬ ਦ।
ਨਾੜੀਆਂ ਦੇ ਵਿਚੋਂ ਉਹ ਨਹੀਂ ਲਭਦੇ।

ਸੰਤਾ ਦਾ ਇਕ ਭਰਾ ਬੁਧ ਸਿੰਘ ਸੀ ਉਸਦੇ ਪੁਤਰਾਂ ਨੇ ਕਹਿਆ, 'ਚਾਚੇ ਦੇ ਭੂਤ ਅਸੀਂ ਕਢਦੇ ਹਾਂ।' ਉਹਨਾਂ ਇਕ ਕਮਰੇ ਵਿਚ ਸੁਆਹ ਖਲਾਰ ਦਿੱਤੀ ਤੇ ਸੰਤਾਂ ਨੂੰ ਅੰਦਰ ਡੱਕ ਦਿਤਾ, ਕਿ ਚਾਚਾ ਭੁਖਾ ਤਰਿਹਾਇਆ ਮਰੇਗਾ ਤੇ ਆਪੇ ਬਕੇਗਾ। ਪਰ ਜਿਸਨੂੰ ਇਸ਼ਕ ਦਾ ਭੂਤ ਚੰਬੜਿਆ ਹੋਵੇ, ਉਸਨੂੰ ਭੈ ਕਾਹਦਾ ? ਮਹੀਨਾ ਅੰਦਰ ਲੰਘ ਗਿਆ। ਸੰਤਾਂ ਨਾ ਅਵਾਜ਼ ਮਾਰੀ, ਨਾ ਕਿਸੇ ਦਰਵਾਜ਼ਾ ਖੋਲ੍ਹਿਆ। ਭੜੂਵਿਆਂ ਨੂੰ ਫਿਰ ਵੀ ਸਮਝ ਨਾ ਆਈ ਕਿ ਦਰਵਾਜਾ ਖੋਲ੍ਹੀਏ। ਜਦ ਸੰਤ ਆਲਾ ਸਿੰਘ ਨੂੰ ਇਸ ਘਟਨਾ ਦਾ ਇਲਮ ਹੋਇਆ ਤਾਂ ਉਹ ਸੰਤਾਂ ਦੇ ਘਰ ਪੁਜੇ ਤੇ ਬੁਧ ਸਿੰਘ ਤੋਂ ਚਾਬੀ ਲਈ ਤੇ ਦਰਵਾਜ਼ਾ ਖੋਲ੍ਹਿਆ। ਜਦ ਦਰਵਾਜ਼ਾ ਖੁਲ੍ਹਿਆ ਤਾਂ ਸਭ ਨੇ ਉਂਗਲਾਂ ਮੂੰਹ ਵਿਚ ਪਾ ਲਈਆਂ। ਕਮਰ ਵਿਚੋਂ ਗੁਲਾਬ ਦੀਆਂ ਲਿਪਟਾਂ ਆਉਣ। ਨਾ ਜੰਗਲ ਨਾ ਪਸ਼ਾਬ, ਸਭ ਕਮਰਾ ਸਾਫ ਸੁਥਰਾ, ਸਭ ਚਕ੍ਰਿਤ ਹੋਏ, ਇਹ ਕਿਵੇਂ ਹੋਇਆ। ਇਹ ਮਨੁਖ ਹੈ ! ਇਹ ਦੇਵਤਾ ਹੈ, ਇਹ ਜਿਊਂਦਾ ਕਿਵੇਂ ਰਿਹਾ। ਅੰਨ ਨਾ ਪਾਣੀ, ਜੰਗਲ ਨਾ ਪਸ਼ਾਬ, ਚਿਹਰਾ ਲਾਲ ਦਗ ਦਗ ਕਰੇ।

ਹੁਣ ਸੰਤ ਲਗੇ ਪੁਛਣ। ਗੁਲਾਬ ਸਿੰਘਾ ! ਇਹ ਕੀ ਕਹਾਣੀ ? ਕਿਵੇਂ

ਗੁਜ਼ਰੀ ? ਪਰ ਗੁਲਾਬ ਸਿੰਘ ਚੁਪ, ਮਸਤ, ਜਦ ਸੰਤ ਆਲਾ ਸਿੰਘ ਬਹੁਤਾ ਜ਼ੋਰ ਦਿਤਾ ਤਾਂ ਗੁਲਾਬ ਸਿੰਘ ਉੱਤਰ ਦਿਤਾ, 'ਪਹਿਲਾਂ ਮੇਰਾ ਸਰੀਰ ਗੰਨੇ ਵਾਂਗ ਨਪੀੜਿਆ ਜਾਂਦਾ ਰਿਹਾ। ਮੇਰੇ ਸੱਜੇ ਪਾਸੇ ਸਤਿਗੁਰੂ ਪ੍ਰਤਾਪ ਸਿੰਘ ਜੀ ਰਹੇ ਹਨ, ਖੱਬੇ ਪਾਸੇ ਤੁਸੀਂ ਰਹੇ। ਮੈਨੂੰ ਡੋਲ੍ਹਣ ਨਹੀਂ ਦਿਤਾ। ਮੁੜ ਦਰਗਾਹ ਦਾ ਦਰਵਾਜ਼ਾ ਖੁਲ੍ਹ ਗਿਆ। ਇਸ ਸਮੇਂ ਸ਼ਹੀਦਾਂ ਮੇਰੀ ਸੰਭਾਲ ਕੀਤੀ। ਅੰਮ੍ਰਿਤ ਵੇਲੇ ਇਕ ਖਟੋਲਾ ਆਉਂਦਾ ਸੀ, ਮੈਨੂੰ ਵਿਚ ਬਿਠਾ ਕੇ ਬਾਹਰ ਲੈ ਜਾਂਦਾ ਸੀ, ਇਕ ਬੜੇ ਸੁੰਦਰ ਬਾਗ ਵਿਚ ਉਤਾਰਾ ਹੁੰਦਾ, ਉਸ ਬਾਗ ਵਿਚ ਇਕ ਖੂਹੀ ਸੀ, ਉਸ ਖੂਹੀ ਵਿਚੋਂ ਜਲ ਕੱਢਦੇ, ਇਸ਼ਨਾਨ ਕਰਾਂਦੇ। ਫਿਰ ਪ੍ਰਸ਼ਾਦ ਉਤਰਦਾ, ਮੈਂ ਮਨ ਭਾਉਂਦਾ ਛੱਕਦਾ। ਉਹ ਗੁਪਤ ਫੌਜਾਂ ਮੁੜ ਉਸ ਖਟੋਲੇ ਵਿਚ ਬਠਾਂਦੀਆਂ ਤੇ ਇਸ ਕਮਰੇ ਵਿਚ ਛੱਡ ਜਾਂਦੀਆਂ।'

ਇਸ ਘਟਨਾ ਉਪਰੰਤ ਸੰਤ ਮੌਜ ਨਾਲ ਖੇਤਾਂ ਵਿਚ ਜਾਂਦੇ ਤੇ ਭਜਨ ਬੰਦਗੀ ਕਰਦੇ। ਬੰਤ ਕੌਰ ਵਿਚਾਰੀ ਘਰ ਦਾ ਕੰਮ ਕਾਜ ਵੀ ਕਰਦੀ ਤੇ ਪਸ਼ੂਆਂ ਵਾਸਤੇ ਪਠਾ ਦਤਾ ਵੀ ਲਿਆਉਂਦੀ। ਹੁਣ ਸਤਿਗੁਰਾਂ ਨੇ ਸੰਤ ਗੁਲਾਬ ਸਿੰਘ ਨੂੰ ਦਰਸ਼ਨ ਦੇ ਕੇ ਕਿਹਾ, 'ਕੁਝ ਕੰਮ ਕਾਜ ਕਰਿਆ ਕਰ, ਸਾਰਾ ਕੰਮ ਸਿਖਣੀ ਨੂੰ ਨਾ ਸੌਂਪ ਦੇ। ਉਸ ਵੇਲੇ ਤੋਂ ਸੰਤਾਂ ਮੁੜ ਬੰਤ ਕੌਰ ਨੂੰ ਕਿਹਾ, ਤੂੰ ਘਰ ਰਿਹਾ ਕਰ, ਖੇਤੀ ਦਾ ਕੰਮ ਮੈਂ ਸੰਭਾਲਾਂਗਾ।

ਇਕ ਦਿਨ ਸੰਤਾਂ ਦਾ ਪੁਰਾਣਾ ਮਿਤਰ, ਜੇਹੜਾ ਜ਼ਾਤ ਦਾ ਜੁਲਾਹਾ ਸੀ, ਆਇਆ ਤੇ ਆਖਿਆ, 'ਬੇਲੀਆ ਤੂੰ ਤਾਂ ਲੁਕ ਕੇ ਬਹਿ ਗਿਆ ਹੈਂ, ਖਲਕਤ ਤੇਰੇ ਦਰਸ਼ਨਾਂ ਨੂੰ ਤਰਸਦੀ ਏ। ਉਹ ਸੰਤਾਂ ਨੂੰ ਆਪਣੇ ਨਗਰ ਲੈ ਗਿਆ ਤੇ ਨਗਰ ਵਾਸੀਆਂ ਨੂੰ ਆਖਿਆ, 'ਜਿਸ ਨੇ ਅੱਲਾ ਦੇ ਦਰਸ਼ਨ ਕਰਨੇ ਹਨ ਉਹ ਕਰ ਲਵੇ, ਅੱਲਾ ਤਾਲਾ ਆਪ ਤੁਹਾਡੇ ਵਿਹੜੇ ਆਇਆ ਹੈ।' ਉਸ ਨੇ ਸੰਤਾਂ ਨੂੰ ਪੰਜ ਦਿਨ ਨਾ ਆਉਣ ਦਿਤਾ।

ਹੁਣ ਸੰਤ ਖੇਤੀ ਵੀ ਕਰਦੇ ਤੇ ਭਜਨ ਬਾਣੀ ਵੀ, ਅੱਠ ਸਾਲ ਉਪਰੰਤ ਸੰਤਾਂ ਦੇ ਘਰ ਦੂਜੇ ਬੱਚੇ ਨੇ ਜਨਮ ਲਿਆ। ਉਸਦਾ ਨਾਉਂ ਗੁਰਚਰਨ ਸਿੰਘ ਰਖਿਆ, ਪਰ ਉਹ ਇਕ ਸਾਲ ਦਾ ਹੋ ਕੇ ਚੜ੍ਹ ਗਿਆ, ਮਾਤਾ ਜੀਵਨ ਕੌਰ ਜੀ ਸੰਤ ਆਲਾ ਸਿੰਘ ਰਾਹੀਂ ਬੰਤ ਕੌਰ ਨੂੰ ਸੁਨੇਹਾ ਭੇਜਿਆ ਕਿ ਉਹ ਘਬਰਾਏ ਨਾ, ਉਹਨਾਂ ਦਾ ਬੱਚਾ ਉਹਨਾਂ ਨੂੰ ਮਿਲ ਜਾਵੇਗਾ, ਅਫਸੋਸ ਨਾ ਕਰਨ, ਉਹੋ ਪੁਤਰ ਸਾਲ ਦੇ ਅੰਦਰ ਅੰਦਰ, ਉਹਨੇ ਕੇਵਲ ਕੁਝ ਚਿਰ ਵਾਸਤੇ ਉਹਲਾ ਕੀਤਾ ਹੈ। ਠੀਕ ਸਾਲ ਦੇ ਅੰਦਰ ਅੰਦਰ ਲੜਕੇ ਦਾ ਜਨਮ ਹੋਇਆ ਤੇ ਮਾਤਾ ਜੀ ਦੇ ਬਚਨਾਨੁਸਾਰ ਰਤਨ ਸਿੰਘ ਨਾਉਂ ਰਖਿਆ।

ਇਕ ਵੇਰ ਸੰਤ ਪੈਲੀ ਵਿਚ ਹਲ ਵਾਹ ਰਹੇ ਸਨ ਕਿ ਹਲ ਅਗ ਇਕ ਸੱਪ ਆ ਕੇ ਖਲੋ ਗਿਆ। ਮੁੜ ਸਤਿਗੁਰੂ ਰਾਮ ਸਿੰਘ ਜੀ ਦਾ ਰੂਪ ਧਾਰ ਲਿਆ ਤੇ ਬਚਨ ਕੀਤਾ ਤੂੰ ਮੁੜ ਪਹਿਲੀ ਜਗ੍ਹਾ ਤੇ ਜਾ ਕੇ ਪਹਿਲੇ ਵਾਂਗ ਭਜਨ ਬਾਣੀ ਕਰ। ਇਹ ਕੌਤਕ ਵੇਖ ਸੰਤ ਧੜਮ ਕਰਕੇ ਡਿੰਗ ਪਏ, ਜਦ ਹੋਸ਼ ਆਈ ਤਾਂ ਹਲ ਖਤਾਂ ਵਿਚ ਛੱਡ ਘਰ ਆ ਗਏ, ਦਰਵਾਜ਼ਾ ਬੰਦ ਕਰ ਲਿਆ ਤੇ ਸਮਾਧੀ ਵਿਚ ਜੁੜ ਗਏ।

ਇਕ ਦਿਨ ਐਸਾ ਹੋਇਆ ਕਿ ਸੰਤਾਂ ਦੇ ਕਮਰੇ ਦਾ ਦਰਵਾਜ਼ਾ ਉਹਨਾਂ ਦੀ ਸਿਖਣੀ ਨੇ ਖੁਲ੍ਹਾ ਵੇਖਿਆ, ਉਸ ਨੇ ਅੰਦਰ ਝਾਤ ਮਾਰੀ ਤਾਂ ਸੰਤ ਨਜ਼ਰ ਨਾ ਆਏ। ਉਸ ਨੇ ਏਧਰ ਓਧਰ ਨਜ਼ਰ ਦੁੜਾਈ ਪਰ ਕਿਧਰੇ ਨਜ਼ਰੀਂ ਨਾ ਪਏ। ਕੁਝ ਦਿਨਾਂ ਉਪਰੰਤ ਇਕ ਸਿਖ ਆਪਣੇ ਖੇਤ ਵਿਚ ਹਲ ਵਾਹ ਰਿਹਾ ਸੀ ਤਾਂ ਉਸਨੂੰ ਚਾਦਰ ਜੇਹੀ ਪਈ ਨਜ਼ਰੀਂ ਆਈ, ਜਦ ਉਸ ਚਾਦਰ ਚੁਕ ਕੇ ਵੇਖਿਆ ਤਾਂ ਆਦਮੀ ਨਜ਼ਰੀਂ ਆਇਆ। ਉਹ ਵੇਖ ਕੇ ਘਬਰਾ ਗਿਆ ਕਿ ਇਹ ਤਾਂ ਕੋਈ ਲਾਸ਼ ਹੈ। ਕਿਸੇ ਦੁਸ਼ਮਣ ਨੇ ਆਪਣੇ ਵੈਰੀ ਨੂੰ ਕਤਲ ਕਰ ਦਿਤਾ ਹੈ, ਉਹ ਉਸੇ ਤਰ੍ਹਾਂ ਚਾਦਰ ਪਾ ਕੇ ਮੁੜ ਆਇਆ, ਅਗਲੇ ਦਿਨ ਸੁਜਾਨ ਸਿੰਘ ਪੁਲਿਸ ਪਾਸੋਂ ਭਜਦਾ ਆ ਰਿਹਾ ਸੀ, ਪੁਲਿਸ ਤਾਂ ਕੇਵਲ ਵੇਲਾ ਟਾਲਦੀ ਏ, ਜਦ ਵੇਖਿਆ ਸਿਖ ਅਗਾਂਹ ਨਿਕਲ ਗਿਆ ਹੈ ਤਾਂ ਉਹ ਪਿਛਾਂਹ ਪਰਤ ਗਈ। ਸੁਜਾਨ ਸਿੰਘ ਮਜ਼ੇ ਨਾਲ ਡੇਰੇ ਵਲ ਆ ਰਿਹਾ ਸੀ ਤਾਂ ਅਗੋਂ ਸੰਤਾਂ ਨੂੰ ਕੰਡਿਆਂ ਤੇ ਲੇਟਿਆਂ ਵੇਖਿਆ, ਹੈਰਾਨ ਪਰੇਸ਼ਾਨ। ਹਿਲਾਇਆਂ ਵੀ ਨਾ ਹਿਲੇ ਜੁਲੇ। ਸੂਲਾਂ ਚਾਦਰੇ ਵਿਚ ਖੁਭੀਆਂ ਸਨ ਤ ਕਈ ਥਾਈਂ ਸਰੀਰ ਨੂੰ ਵੀ ਵਿੰਨਿਆਂ। ਡੇਰੇ ਜਾ ਕੇ ਦਸਿਆ, ਬੰਤ ਕੌਰ, ਬ਼ਖਸ਼ੀਸ਼ ਸਿੰਘ ਤੇ ਹੋਰ ਭਜੇ ਆਏ। ਬੁਲਾਇਆਂ ਵੀ ਨਾ ਬੋਲੇ, ਬੜੀ ਮੁਸ਼ਕਲ ਨਾਲ ਘੋੜੀ ਤੇ ਲੱਦ ਲਿਆਦਾ, ਡੇਰੇ ਓਸੇ ਸਮਾਧੀ ਵਿਚ ਵੇਖ ਦਰਸ਼ਕਾਂ ਵੀ ਉਂਗਲਾਂ ਮੂੰਹ ਵਿਚ ਪਾ ਲਈਆਂ। ਇਕ ਗਲ ਦਸਣੀ ਜ਼ਰੂਰੀ ਏ ਕਿ ਸੰਤਾ ਤੇ ਭਜਨ ਬਾਣੀ ਦੀ ਤਾਂ ਮੇਹਰ ਸੀ ਪਰ ਕਛਹਿਰੇ ਵਲੋਂ ਬ਼ੇਪ੍ਰਵਾਹੀ, ਬਾਕੀ ਰਹਿਤ ਮਰਯਾਦਾ ਵਲੋਂ ਵੀ ਢਿੱਲ। ਉਹਨਾਂ ਭੋਲਿਆਂ ਨੂੰ ਕੀ ਪਤਾ ਕਿ ਬ੍ਰਹਮ ਗਿਆਨੀ ਕਿਸ ਮੰਜ਼ਿਲ ਤੇ ਰਹਿੰਦੇ ਹਨ। ਉਹਨਾਂ ਨੂੰ ਸ਼ਰਾ ਸ਼੍ਰੀਅਤ ਕੀ ਆਖੇ, ਉਹ ਸਦਾ ਅਰਸ਼ਾਂ ਕੁਰਸ਼ਾਂ ਦੀਆਂ ਸੈਰਾਂ ਤੇ। ਬੁਲ੍ਹੇ ਸ਼ਾਂਹ ਅਜੇਹੇ ਮਹਾਂ ਪੁਰਸ਼ਾਂ ਦੇ ਦਰਸ਼ਨ ਕਰਕੇ ਤੇ ਰਹੁ ਰੀਤੀ ਨੂੰ ਵੇਖ ਹੀ ਕਹਿ ਉਠਿਆ ਸੀ :

ਫੂਕ ਮੁਸੱਲਾ ਭੰਨ ਸਿੱਟ ਲੋਟਾ।
ਨਾ ਫੜ ਤਸਬੀ ਕਾਸਾ ਸੋਟਾ।

ਤਰਕ, ਹਲਾਲੋਂ ਖਾ ਮੁਰਦਾਰ ।
ਇਸ਼ਕ ਦੀ ਨਵੀਉਂ ਨਵੀ ਬਹਾਰ ।

ਬਸ ਸਰੀਰ ਤੇ ਚਾਦਰਾ । ਬੇਬੇ ਬੰਤ ਕੌਰ ਅਰਜ਼ ਕੀਤੀ, ਕਛਹਿਰਾ ਤਾਂ ਰਖ ਲਿਆ ਕਰੋ, ਤਾਂ ਸੰਤਾਂ ਨਿਮਰ ਹੋ ਕਿਹਾ, ਕਛਹਿਰਾ ਉਹ ਨਖੇ ਜੇਹੜਾ ਜਤੀ ਸਤੀ ਹੋਵੇ, ਮੈਂ ਅਜੇ ਓਥੇ ਨਹੀਂ ਅਪੜਿਆ । ਜੇ ਇਸ਼ਨਾਨ ਦੀ ਗੱਲ ਕੀਤੀ ਤੇ ਆਖਿਆ, ਚੂਹੜਿਆਂ ਨੂੰ ਇਸ਼ਨਾਨ ਦੀ ਕੀ ਲੋੜ ?

ਦੇਸ਼ ਦਾ ਬਟਵਾਰਾ ੧੯੪੭ ਵਿਚ ਹੋਇਆ, ਹਿੰਦੂ ਮੁਸਲਮਾਨ ਵੰਡ ਗਏ । ਕਾਫਲਿਆਂ ਦੇ ਕਾਫਲੇ ਏਧਰ ਓਧਰ ਜਾਣ ਲਗੇ । ਇਸ ਇਲਾਕੇ ਦਾ ਕੈਂਪ ਚੂਹੜਕਾਣਾ ਬਣਿਆਂ, ਹਿੰਦੂ ਸਿਖ ਚੂਹੜਕਾਣੇ ਪੁਜੇ, ਪਰ ਸੰਤਾਂ ਕਿਹਾ, ਮੈਂ ਇਥੋਂ ਰਹਿਕੇ ਭਜਨ ਕਰਾਂਗਾ, ਮੇਰਾ ਰਾਖਾ ਮੇਰਾ ਅਕਾਲ ਪੁਰਖ ਸਤਿਗੁਰੂ ਰਾਮ ਸਿੰਘ ਹੈ, ਜਦ ਹੁਕਮ ਲਗੇਗਾ ਮੈਂ ਆਪ ਆ ਜਾਂਵਾਂਗਾ, ਪਰ ਮਾਤਾ ਬੰਤ ਕੌਰ ਕਿਹਾ, ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਕਹਿਣਗੇ ਕਿਉਂ ਛਡ ਆਈ ਏਂ ਤਾਂ ਕੀ ਉਤਰ ਦਿਆਂਗੀ । ਮੈਂ ਵੀ ਤਦ ਹੀ ਜਾਵਾਂਗੀ ਜਦ ਤੁਸੀਂ ਜਾਵੋਗੇ । ਸਾਰਾ ਪ੍ਰਵਾਰ ਵੀ ਸੰਤਾਂ ਦੇ ਚਰਨਾਂ ਵਿਚ ਹਾਜ਼ਰ ਹੋਇਆ ਤੇ ਉਹਨਾਂ ਵੀ ਅਰਜ਼ ਕੀਤੀ, ਤਰਲੇ ਮਿੰਨਤਾਂ ਕੀਤੇ ਤਾਂ ਸੰਤ ਰਾਜ਼ੀ ਹੋਏ । ਉਹਨਾਂ ਨੂੰ ਗੱਡੇ ਤੇ ਬਠਾਇਆ ਤੇ ਚੂਹੜਕਾਣੇ ਲੈ ਆਂਦਾ । ਅੱਠ ਦਿਨ ਮੰਡੀ ਰਹੇ, ਫਿਰ ਇਸ ਕਾਫਲੇ ਵਾਸਤੇ ਗੱਡੀ ਆਈ ਸਭ ਉਸ ਗੱਡੀ ਵਿਚ ਸਵਾਰ ਹੋ ਗਏ । ਗੱਡੀ ਰਵਾਨਾ ਹੋ ਪਈ ।

ਜਦ ਗੱਡੀ ਸ਼ੇਖੂਪੁਰੇ ਪੁਜੀ ਤਾਂ ਮੁਸਲਿਆਂ ਆ ਗੱਡੀ ਘੇਰੀ । ਸਭ ਦੀ ਤਲਾਸ਼ੀ ਲਈ, ਜੋ ਮਾਲ ਮਤਾਅ ਸੀ ਕਢਵਾ ਲਿਆ ਤੇ ਕਤਲ ਕਰਨ ਦੀਆਂ ਤਿਆਰੀਆਂ ਕਰਨ ਲਗੇ । ਇਹ ਵੇਖ ਜਾਣੂ ਸਜਣ ਸੰਤਾਂ ਦੇ ਚਰਨਾਂ ਵਿਚ ਹਾਜ਼ਰ ਹੋਏ । ਬੇਬੇ ਬੰਤ ਕੌਰ ਨੇ ਕਿਹਾ, ਸੰਤ ਜੀ ਕੀ ਰਜ਼ਾ ਹੈ ? ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰੋ ਤਾਂਕਿ ਮਿਹਰਾਂ ਹੋ ਜਾਣ । ਸੰਤਾਂ ਅਰਦਾਸ ਕੀਤੀ, ਭਾਣਾ ਰੱਬ ਦਾ ਉਸੇ ਵੇਲੇ ਹਨੇਰੀ ਆ ਗਈ, ਮੁੜ ਵਰਸ਼ਾ ਸ਼ੁਰੂ ਹੋ ਗਈ, ਇਤਨੇ ਨੂੰ ਫੌਜੀ ਸਿਪਾਹੀ ਆ ਗਏ । ਗੁੰਡੇ ਘਰੀਂ ਜਾ ਵੜੇ ਤੇ ਗੱਡੀ ਸਹੀ ਸਲਾਮਤ ਅੰਮ੍ਰਿਤਸਰ ਪੁਜੀ ।

ਅੰਮ੍ਰਿਤਸਰੋਂ ਸ੍ਰੀ ਭੈਣੀ ਸਾਹਿਬ । ਸਤਿਗੁਰਾਂ ਦੇ ਦਰਸ਼ਨ ਕੀਤੇ, ਮਨ ਹੌਲਾ ਫੁਲ ਹੋਇਆ । ਅੱਠ ਦਿਨ ਏਥੇ ਰਹੇ, ਸਚੇ ਪਾਤਸ਼ਾਹ, ਕਾਰ ਵਿਚ ਬੈਠਾ ਸ੍ਰੀ ਜੀਵਨ ਨਗਰ ਲੈ ਆਏ । ਸੰਤਾਂ ਦਾ ਪ੍ਰਵਾਰ ਸੰਤ ਨਗਰ ਚਲਾ ਗਿਆ, ਪਰ ਸਤਿਗੁਰਾਂ ਨੇ ਸੰਤਾਂ ਨੂੰ ਸ੍ਰੀ ਜੀਵਨ ਨਗਰ ਰੱਖ ਲਿਆ । ਸੰਤਾਂ ਅਰਜ਼ ਕੀਤੀ ਜੀ ਮੈਂ ਵੀ ਸੰਤ ਨਗਰ

ਰਹਾਂਗਾ। ਸਤਿਗੁਰਾਂ ਆਗਿਆ ਦੇ ਦਿੱਤੀ ਤਾਂ ਸੰਤ ਸੰਤ ਨਗਰ ਆ ਗਏ, ਪਰ ਸਚ ਪਾਤਸ਼ਾਹ ਜਦ ਸੰਗਤਾਂ ਨੂੰ ਬਾਹਰ ਦਰਸ਼ਨ ਦੇਣ ਜਾਂਦੇ ਜਾਂ ਵਾਪਸੀ ਤੇ ਦਰਸ਼ਨ ਦੇ ਕੇ ਆਉਂਦੇ ਤਾਂ ਪਹਿਲਾਂ ਸੰਤਾਂ ਨੂੰ ਦਰਸ਼ਨ ਦੇ ਕੇ ਸ੍ਰੀ ਜੀਵਨ ਨਗਰ ਪੁਜਦੇ।

ਸੰਤਾਂ ਦੀ ਪ੍ਰਸਿਧੀ ਦੇਸਾਂ ਪ੍ਰਦੇਸਾਂ ਵਿਚ ਪੁਜ ਗਈ। ਸੰਗਤਾਂ ਆਉਂਦੀਆਂ ਤੇ ਯਥਾ ਸ਼ਕਤ ਮੱਥਾ ਵੀ ਟੇਕਦੀਆਂ, ਪਰ ਕੁਰਬਾਨ ਜਾਈਏ ਬੇਬੇ ਬੰਤ ਕੌਰ ਤੋਂ ਉਹ ਜੋ ਵੀ ਮਾਇਆ ਆਂਉਂਦੀ ਇਕੱਠੀ ਕਰਦੀ ਜਾਂਦੀ ਤੇ ਜਦ ਸਚੇ ਪਾਤਸ਼ਾਹ ਦਰਸ਼ਨ ਦੇਣ ਆਉਂਦੇ, ਇਹ ਸਾਰੀ ਮਾਇਆ ਉਹਨਾਂ ਦੇ ਚਰਨਾਂ ਵਿਚ ਰਖ ਦੇਂਦੀ। ਕਈ ਹਿਤੂ ਆਖਦੇ 'ਬੇਬੇ! ਗੁਜ਼ਾਰੇ ਵਾਸਤੇ ਰਖ ਲਿਆ ਕਰ।' ਪਰ ਬੇਬੇ ਅੰਦਰ ਸਤਿਗੁਰਾਂ ਦਾ ਹੱਥ ਸੀ। ਉਸ ਕਹਿਣ, 'ਇਹ ਮਾਇਆ ਲੰਗਰ ਜੋਗ ਏ, ਗ੍ਰਿਹਸਤੀ ਨੂੰ ਦਸਾਂ ਨਵਾਂ ਦੀ ਕਿਰਤ ਕਰਕੇ ਖਾਣਾ ਚਾਹੀਦਾ ਹੈ।'

ਇਕ ਵੇਰ ਸੰਤ ਆਲਾ ਸਿੰਘ ਜੀ ਸੰਤਾਂ ਵਾਸਤੇ ਇਕ ਵਧੀਆ ਚਰਨਾਂ ਦਾ ਜੋੜਾ ਲੈ ਆਂਦਾ। ਸੰਤ ਬਾਹਰ ਤਾਂ ਘਟ ਹੀ ਜਾਂਦੇ ਸਨ, ਮੰਜੇ ਤੇ ਲੇਟੇ ਲੇਟੇ ਭਜਨ ਬਾਣੀ ਕਰਦੇ ਸਨ, ਉਹਨਾਂ ਦੀ ਬਿਰਤੀ ਨੂੰ ਸਚੇ ਪਾਤਸ਼ਾਹ ਹੀ ਸਮਝਦੇ ਸਨ। ਸੰਤਾਂ ਜੋੜਾ ਨਾ ਕਬੂਲਿਆ, ਜਦ ਸੰਤ ਆਲਾ ਸਿੰਘ ਬਹੁਤ ਜ਼ੋਰ ਦਿਤਾ ਤਾਂ ਕਿਹਾ, ਕੋਈ ਟੁਟੀ ਫੁਟੀ ਜੁਤੀ ਲਿਆਓ, ਸੰਤ ਇਕ ਪੁਰਾਣਾ ਜੋੜਾ ਲੈ ਆਏ, ਜਿਹੜਾ ਪ੍ਰਵਾਨ ਕਰ ਲਿਆ। ਉਹ ਜੋੜਾ ਸੰਤਾਂ ਦੇ ਪ੍ਰਵਾਰ ਕੋਲ ਅਜੇ ਤਕ ਸਾਂਭਿਆ ਪਿਆ ਹੈ।

ਇਕ ਦਿਨ ਸੰਤ ਆਲਾ ਸਿੰਘ ਜੀ ਦੀ ਬਾਂਹ ਵਿਚ ਦਰਦ ਭਾਸੀ। ਉਹਨਾਂ ਸਤਿਗੁਰਾਂ ਪਾਸ ਦਰਦ ਤੋਂ ਛੁਟਕਾਰੇ ਵਾਸਤੇ ਬੇਨਤੀ ਕੀਤੀ। ਸਚੇ ਪਾਤਸ਼ਾਹ ਬਚਨ ਕੀਤਾ, ਤੁਸੀਂ ਸ੍ਰੀ ਜੀਵਨ ਨਗਰ ਆਵੋ, ਦੋ ਮਹੀਨੇ ਇਥੇ ਰਹੋ, ਪਰ ਕੋਲੋਂ ਫਰੀਦ ਜੀ ਕਿਹਾ, ਗਰੀਬ ਨਿਵਾਜ਼ ਸੰਤਾਂ ਦੇ ਜਾਣ ਨਾਲ ਸਾਡਾ ਕੰਮ ਢਿਲਾ ਪੈ ਜਾਵੇਗਾ, ਵੈਸੇ ਕਿਰਪਾ ਕਰੋ। ਸਚੇ ਪਾਤਸ਼ਾਹ ਕਿਹਾ, 'ਚੰਗਾ ਤੁਸੀਂ ਸੰਤ ਗੁਲਾਬ ਸਿੰਘ ਪਾਸ ਅਰਜ਼ ਕਰੋ।' ਇਹ ਸੰਤ ਗੁਲਾਬ ਸਿੰਘ ਜੀ ਦੇ ਚਰਨਾਂ ਵਿਚ ਪੁਜੇ ਤੇ ਵਿਥਿਆ ਸੁਣਾਈ। ਸੰਤਾਂ ਕਿਹਾ, 'ਧਨੰਤਰ ਨੂੰ ਛੱਡ ਕੇ ਮੇਰੇ ਕੋਲੋਂ ਦਵਾਈਆਂ ਮੰਗਦੇ ਹੋ।' ਪਰ ਸੰਤ ਆਲਾ ਸਿੰਘ ਜੀ ਧੁਨ ਦੇ ਪਕੇ ਸਨ, ਉਹਨਾਂ ਸੰਤਾਂ ਵਲ ਬਾਂਹ ਵਧਾਈ ਤਾਂ ਸੰਤਾਂ ਆਪਣਾ ਹੱਥ ਸੰਤਾਂ ਦੀ ਬਾਂਹ ਤੇ ਫੇਰ ਦਿਤਾ ਜਿਸਤੇ ਜਾਦੂ ਚਲ ਗਿਆ। ਸੰਤਾਂ ਦੀ ਦਰਦ ਤਾਂ ਦੂਰ ਹੋ ਗਈ, ਪਰ ਸੰਤ ਗੁਲਾਬ ਸਿੰਘ ਜੀ ਦੀ ਬਾਂਹ ਵਿਚ ਦਰਦ ਆ ਗਈ। ਫਿਰ ਸੰਤ ਆਲਾ ਸਿੰਘ ਜੀ ਬੜੇ ਪਛਤਾਏ ਤੇ ਮੁੜ ਜਾ ਕੇ ਅਰਜ਼ ਕੀਤੀ, ਮੇਰੀ ਪੀੜ ਮੋੜ ਦਿਓ, ਸੰਤ ਗੁਲਾਬ ਸਿੰਘ ਜੀ ਕਿਹਾ, 'ਇਹ ਪੀੜ ਮੇਰੇ ਸਰੀਰ

ਨਾਲ ਨਿਭੇਗੀ।'

ਕਰਤਾਰੋ ਪੁਤਰੀ ਬਸੰਤ ਕੌਰ ਸੰਗਰੈਣੀ ਦੀ ਗ੍ਰਸੀ, ਹਡੀਆਂ ਦੀ ਮੁਠ ਸੀ। ਵਾਉ ਵਗਣ ਨਾਲ ਝੋਲਾ ਖਾਵੇ, ਮਾਵਾਂ ਨੂੰ ਧੀਆਂ ਦੀ ਸਦਾ ਚਿੰਤਾ। ਵਿਚਾਰੀ ਸੋਚੇ ਇਸ ਗਰੀਬੜੀ ਨੂੰ ਕਿਸ ਵਸਾਣਾ ਏਂ। ਸੰਤਾਂ ਦੇ ਚਰਨਾਂ ਵਿਚ ਹਾਜਰ ਹੋਈ ਤੇ ਬੇਬੇ ਬੰਤ ਕੌਰ ਨੂੰ ਸਾਰੀ ਵਾਰਤਾ ਸੁਣਾਈ। ਬੈਬੇ ਨੇ ਸੰਤਾਂ ਦੇ ਚਰਨਾਂ ਵਿਚ ਅਰਜ਼ ਰਖੀ, ਉਹਨਾਂ ਦਿਆਲ ਹੋ ਰੇਖ ਵਿਚ ਮੇਖ ਮਾਰ ਦਿਤੀ ਤੇ ਆਖਿਆ, 'ਇਹ ਭਾਗਵਾਨ ਏ, ਇਸ ਤੇ ਸਤਿਗੁਰਾਂ ਮਿਹਰ ਕਰ ਦਿਤੀ ਏ, ਇਸਦੇ ਘਰ ਕੋਈ ਘਾਟਾ ਨਹੀਂ ਰਹੇਗਾਂ। ਵਿਹੜੇ ਵਿਚ ਧਨ ਵਗੇਗਾ, ਵੇਲ ਵੀ ਵਧੇਗੀ। ਸੰਤਾਂ ਦਾ ਬਚਨ ਮੰਨ ਕਰਤਾਰੋ ਨੂੰ ਜਾਗੀਰ ਸਿੰਘ ਦੇ ਲੜ ਲਾ ਦਿਤਾ। ਗਰੀਬੜੀ ਦੀ ਵਿਆਹ ਉਪਰੰਤ ਵੀ ਤੀਲਾ ਵਜ ਕੇ ਇਕ ਅੱਖ ਕਾਣੀ ਹੋ ਗਈ, ਪਰ ਸਾਧ ਬਚਨ ਅਟਲਾਦਾ।

ਅਜ ਕਰਤਾਰ ਕੌਰ ਰਾਣੀ ਬਣੀ ਬੈਠੀ ਹੈ। ਸੁਹਾਗ ਮਾਣ ਰਹੀ ਹੈ, ਜਾਗੀਰ ਸਿੰਘ ਕਿਰਤ ਕਰ ਨਿਰਬਾਹ ਕੀਤਾ ਕਰਦਾ ਸੀ, ਅਜ ਢਾਈ ਮੁਰੱਬਿਆਂ ਦਾ ਮਾਲਿਕ ਹੈ ਤੇ ਕੁਲ ਨੂੰ ਵਧਾਉਣ ਵਾਲੇ ਦੋ ਸੁਨੱਖੇ ਪੁਤਰ ਸਤਿਨਾਮ ਸਿੰਘ ਤੇ ਗੁਰਨਾਮ ਸਿੰਘ ਸੰਸਾਰ ਦੀ ਸਾਂਝ ਭਿਆਲੀ ਵਧਾਉਣ ਵਾਲੇ ਦੇਸ਼ ਕੌਮ ਦੀਆਂ ਆਸਾਂ ਦੇ ਫੂਲ ਹਨ।

ਕਮਲ, ਜਲ ਵਿਚ ਰਹਿੰਦਾ ਏ, ਪਰ ਅਭਿਜ। ਜਲ ਉਤਾਂਹ ਹੋਵੇ ਤਾਂ ਇਹ ਵੀ ਉਤਾਂਹ ਵਧ ਜਾਏਗਾ. ਸੰਤ ਭਾਵੇਂ ਘਰ ਵਿਚ ਰਹਿੰਦੇ ਸਨ, ਪੁਤਰ ਹਨ, ਧੀਆਂ ਹਨ, ਪਤਨੀ ਵੀ ਹੈ, ਪਰ ਨਿਰਮੋਹ ! ਦੁਖ ਹੋਵੇ ਜਾਂ ਸੁਖ ਸਦਾ ਨਿਰਲੇਪ। ਰਤਨ ਬਾਹਰ ਪਸੂ ਚਾਰ ਰਿਹਾ ਸੀ, ਪਸੂ ਚਾਰਦਿਆਂ ਚਾਰਦਿਆਂ ਬੁਖਾਰ ਹੋ ਗਿਆ, ਵਡੇ ਭਰਾ ਨੇ ਘਰ ਘਲ ਦਿਤਾ। ਵਿਚਾਰਾ ਮੰਜੇ ਤੇ ਆ ਡਿੱਗਾ, ਤੜਫਣੀਆਂ ਲਵੇ, ਬਿਲਕ ਬਿਲਕ ਚੀਕਾਂ ਮਾਰੇ ਸੰਤ ਬੇਪ੍ਰਵਾਹ, ਮਗਨ, ਮਸਤ, ਆਪਣੇ ਦੇਸ਼, ਰਤਨ ਬੁਖ਼ਾਰ ਦੇ ਜ਼ੋਰ ਨਾਲ ਚੀਕਾਂ ਮਾਰਦਾ ਮੰਜੇ ਤੋਂ ਡਿੱਗ ਪਿਆ। ਮਾਤਾ ਸਰਗੇਧਣ ਨੇ ਸੁਣਿਆਂ ਤਾਂ ਉਹ ਭਜੀ ਆਈ ਤੇ ਰਤਨ ਦੇ ਮੂੰਹ ਵਿਚ ਜਲ ਪਾਇਆ ਤੇ ਮੰਜੇ ਤੇ ਲਿਟਾਇਆ, ਪਰ ਸੰਤ ਆਪਣੇ ਰੰਗ ਵਿਚ।

ਇਸੇ ਨਗਰ ਵਿਚ ਇਕ ਦਿਆਲ ਸਿੰਘ ਨਾਮੀ ਵਸਦਾ ਸੀ। ਉਹ ਆਖੇ ਗੁਲਾਬ ਸਿੰਘ ਪਾਖੰਡੀ ਹੈ, ਪਰ ਉਹ ਵਿਚਾਰਾ ਕੀ ਕਰੇ ਜਦ ਮਾਲਿਕ ਨੇ ਉਸ ਨੂੰ ਸੰਤਾਂ ਨੂੰ ਵੇਖਣ ਵਾਲੀਆਂ ਅੱਖਾਂ ਹੀ ਨਾ ਬਖਸ਼ੀਆਂ ਹੋਣ। ਜਦ ਉਹ ਦਿਆਲ ਸਿੰਘ ਰਾਤੀਂ ਸੁਤਾ ਤਾਂ ਕੀ ਵੇਖਦਾ ਹੈ ਕਿ ਸੰਤ ਇਕ ਤੰਬੂ ਵਿਚ ਲੇਟੇ ਪਏ ਹਨ, ਦਰਵਾਜ਼ੇ ਦੇ ਬਾਹਰ ਪੰਜ ਕਤੂਰੇ ਚਊਂ ਚਊਂ ਕਰ ਰਹੇ ਹਨ, ਆਵਾਜ਼ ਆਈ, ਇਹ ਕਾਮ,

ਕਰੋਧ, ਲੋਭ, ਮੋਹ ਆਦਿ ਹਨ, ਇਹਨਾਂ ਨੂੰ ਜੁਰੱਅਤ ਨਹੀਂ ਕਿ ਸੰਤਾਂ ਦੇ ਤੰਬੂ ਅੰਦਰ ਜਾ ਸਕਣ। ਸਤਿਗੁਰੂ ਰਾਮ ਸਿੰਘ ਦੇ ਘਰ ਅਨੇਕ ਐਸੇ ਸਾਧੂ ਹਨ ਜੋਹੜੇ ਹਿਕ ਤੇ ਹੱਥ ਮਾਰ ਕਹਿ ਸਕਦੇ ਹਨ।--

ਨਿਹਤ ਪੰਜ ਜੁਆਨ ਮੈਂ ਗੁਰ ਥਾਪੀ ਦਿਤੀ ਕੰਢ ਜੀਓ॥

ਇਸੇ ਨਗਰ ਵਿਚ ਇਕ ਸਿੰਘ ਗੁਰਦਿਤ ਸਿੰਘ ਰਹਿੰਦਾ ਸੀ। ਉਸ ਸਤਿਗੁਰਾਂ ਚਰਨਾਂ ਵਿਚ ਅਰਜ਼ ਕੀਤੀ, ਗਰੀਬ ਨਿਵਾਜ਼! ਜੇਹੜਾ ਸੁਖ ਸੰਤ ਗੁਲਾਬ ਸਿੰਘ ਨੂੰ ਬਖਸ਼ਿਆ ਜੇ ਮੇਰੇ ਤੇ ਕਿਰਪਾ ਹੋਵੇ, ਉਹਦੀ ਬੇਨਤੀ ਪਰਵਾਨ ਹੋਈ, ਖੀਵਾ ਹੋਇਆ ਫਿਰੇ।

ਸੰਤ ਭਾਵੇਂ ਰਹੇ ਵਰਨੀ ਜਾਂ ਸੰਤ ਨਗਰ, ਇਸੇ ਮਸਤਾਨੀ ਦਸ਼ਾ ਵਿਚ, ਥੋੜ੍ਹਾ ਖਾਣਾ, ਥੋੜ੍ਹਾ ਬੋਲਣਾ, ਥੋੜ੍ਹਾ ਬਰਾਜਣਾ। ਖਾਣ ਵਾਲੀ ਗਲ ਤਾਂ ਉੱਕਾ ਹੀ ਮੁਕੀ ਸੀ, ਜਦ ਬੇਬੇ ਬੰਤ ਕੌਰ ਕੋਈ ਪਦਾਰਥ ਲਿਆਵੇ, ਚੂੰਡੀ ਭਰ ਰਸਨਾਂ ਨੂੰ ਲਾਣਾ ਤੇ ਬਸ। ਕਛਹਿਰੇ ਤੇ ਇਸ਼ਨਾਨ ਵਲ ਲਾਤੁਅਲਕੀ, ਸ਼ਹੀਦ ਭਾਵੇਂ ਕਰਾਂਦੇ ਹੋਣ ਤਾਂ ਪਤਾ ਨਹੀਂ, ਜਦ ਕਿਸੇ ਚਾਦਰੇ ਤੇ ਤਰਕ ਕਰਦਿਆਂ ਪੁਛਣਾ ਤੇ ਕਹਿਣਾ, ਸੰਤ ਜੀ ਕਛਹਿਰਾ ਪਾ ਲਵੋ ਤਾਂ ਹੌਲੀ ਜੇਹੀ ਕਹਿਣ, ਕਛਹਿਰਾ ਉਹ ਰਖੇ ਜਿਸ ਨੇ ਜਤੀ ਸਤੀ ਰਹਿਣਾ ਹੋਵੇ। ਜਤ ਹੀਣ ਨੂੰ ਕਛਹਿਰਾ ਕੀ ਆਖੇ ਤੇ ਚੂਹੜੇ ਨੂੰ ਇਸ਼ਨਾਨ ਕੀ? ਪਰ ਇਸਦੇ ਬਾਵਜੂਦ ਸਰੀਰ ਕੁੰਦਨ ਵਰਗਾ, ਚੇਹਰਾ ਨੂਰੋ ਨੂਰ। ਮੰਜ ਦੁਆਲ ਪ੍ਰਕਰਮਾਂ ਕਰੋ ਤਾਂ ਖੁਸ਼ਬੋਆਂ ਈ ਖੁਸ਼ਬੋਆਂ। ਪੂਰੇ ੬ ਸਾਲ ਉਪਰੰਤ ੧੧ ਫਗਣ ੨੦੧੦ ਅੰਮ੍ਰਿਤ ਵੇਲੇ ਜੀਵ-ਆਤਮਾ ਪਰਮ ਆਤਮਾ ਵਿਚ ਇਉਂ ਲੀਨ ਹੋ ਗਈ;

ਜਲ ਤਰੰਗ ਜਿਉਂ ਜਲਹਿ ਸਮਾਇਆ॥
ਤਿਉਂ ਜੋਤੀ ਸੰਗਿ ਜੋਤਿ ਮਿਲਾਇਆ॥

ਘਰ ਦੇ ਕਿਸੇ ਜੀਅ ਨੂੰ ਕੋਈ ਖਬਰ ਨਹੀਂ, ਬੇਬੇ ਬੰਤ ਕੌਰ ਉੱਠੀ, ਚਰਨਾਂ ਤੇ ਸੀਸ ਰਖਿਆ, ਮੁੜ ਚੇਹਰੇ ਦੇ ਦਰਸ਼ਨ ਕੀਤੇ, ਉਹ ਦਗ ਦਗ ਕਰੇ। ਪਿੰਡੇ ਨੂੰ ਛੂਹਿਆ ਉਹ ਵੀ ਗਰਮ, ਪਰ ਸਵਾਸ ਬੰਦ। ਬੇਬੇ ਬਖਸ਼ੀਸ਼ ਨੂੰ ਅਵਾਜ਼ ਮਾਰੀ, ਰਤਨ ਨੂੰ ਬੁਲਾਇਆ। ਮਾਂ ਸਰਗੋਧਣ ਆ ਗਈ, ਘੜੀਆਂ ਪਲਾਂ ਵਿਚ ਇਲਾਕੇ ਵਿਚ ਖਬਰ ਹੋ ਗਈ ਕਿ ਸੰਤ ਸਚਖੰਡ ਜਾ ਬਰਾਜੇ। ਸੰਤ ਆਲਾ ਸਿੰਘ, ਸੰਤ ਤੇਜਾ ਸਿੰਘ ਤੇ ਹੋਰ ਸੰਗਤਾਂ, ਢੋਲਕੀਆਂ ਵਜੀਆਂ, ਛੈਣੇ ਗੜੂੰਜੇ, ਸ਼ਬਦਾਂ ਦੀਆਂ ਘਨਘੋਰਾਂ ਉੱਠੀਆਂ, ਸਤਿਗੁਰੂ ਜੀ ਬਾਹਰ ਸਨ, ਸਮੇਂ ਦੇ ਸਤਿਗੁਰੂ, ਸਤਿਗੁਰੂ ਜਗਜੀਤ ਸਿੰਘ ਜੀ ਦਰਸ਼ਨ ਦਿਤੇ। ਅੰਮ੍ਰਿਤ ਵਰਖਾ ਹੋਈ, ਸਤਿਗੁਰੂ ਜੀ ਦੇ ਆਉਣ ਤੇ ਸ਼ਰਧਾਲੂਆਂ ਤੇ ਪਰਵਾਰ ਵਲੋਂ ਅਨੇਕਾਂ ਭੋਗ ਪਾਏ, ਦੇਵਤਿਆਂ ਫੁਲ ਵਰਸਾਏ।

# ਸੰਤ ਗੋਪਾਲ ਸਿੰਘ ਜੀ

ਸੰਤ ਗੋਪਾਲ ਸਿੰਘ ਜੀ ਨਾਮਧਾਰੀ ਪੰਥ ਦੇ ਕੋਹਨੂਰ ਹੀਰੇ ਸਨ। ਚੀਥੜਿਆਂ ਵਿਚ ਲਪੇਟੇ, ਵਾੜੇ ਵਿਚ ਘੁਮਦੇ ਫਿਰਦੇ, ਇਹਨਾਂ ਦਾ ਕਦ ਮਧਰਾ, ਸਰੀਰ ਦੁਬਲਾ, ਸੀਸ ਤੇ ਢਿੱਲੀ ਜੇਹੀ ਦਸਤਾਰ, ਪਰ ਨੇਤਰਾਂ ਵਿਚ ਚਮਕ, ਦਰਸ਼ਨ ਖੀਵੇ, ਰਸਨਾ ਚਲਦੀ, ਘਰ ਵਿਚ ਹੀ ਫਿਰਦੇ ਟੁਰਦੇ, ਪਸ਼ੂਆਂ ਨੂੰ ਪੱਠਾ ਦਥਾ ਪਾਂਦੇ, ਭਰਾ ਭਾਈ ਬਥੇਰਾ ਵਰਜਦੇ ਰਹਿੰਦੇ ਕਿ ਸੰਤ ਜੀ ਤੁਸੀਂ ਬਥੇਰਾ ਵਿਹਾਰ ਕਰ ਲਿਆ ਹੈ, ਹੁਣ ਸਾਡੇ ਪੱਲੇ ਰਹਿਣ ਦਿਓ, ਪਰ ਇਹ ਸੁਭਾਓ ਸਦਕਾ ਭਜਨ ਵੀ ਕਰਦੇ ਤੇ ਕੰਮ ਧੰਦੇ ਵਿਚ ਵੀ ਹੱਥ ਵਟਾਂਦੇ।

ਸੰਤ ਗੋਪਾਲ ਸਿੰਘ ਦਾ ਜਨਮ ਸੰਤ ਚੇਤ ਸਿੰਘ ਦੇ ਘਰ ਮਾਤਾ ਗੁਲਾਬ ਕੌਰ ਦੀ ਕੁਖੋਂ ੧੯੪੦ ਬਿ: ਵਿਚ ਹੋਇਆ। ਇਹਨਾਂ ਦੇ ਚਾਰ ਭਰਾ ਸਨ, ਵੀਰ ਸਿੰਘ, ਅਤਰ ਸਿੰਘ, ਚਤਰ ਸਿੰਘ ਤੇ ਤੇਜਾ ਸਿੰਘ। ਸੰਤ ਸਭ ਤੋਂ ਵਡੇ ਸਨ, ਪਰ ਕਦ ਦਰਮਿਆਨਾ, ਰੰਗ ਸਾਵਲਾ, ਬਾਕੀ ਦੇ ਭਰਾ ਗੇਲੀਆਂ ਵਰਗੇ ਜਵਾਨ। ਸ਼ੁਰੂ ਸ਼ੁਰੂ ਵਿਚ ਇਹ ਦਾੜੀ ਨੂੰ ਹੱਥ ਮਾਰ ਲੈਂਦੇ ਸਨ, ਜਦ ਇਹ ੩੦-੩੨ ਸ਼ਾਲ ਦੇ ਹੋਏ ਤਾਂ ਸੁਤੇ ਭਾਗ ਜਾਗਣ ਲਗੇ। ਤਾਜੇ ਮੇਲਾ ਸੀ, ਸੰਗਤਾਂ ਦਰਸ਼ਨਾਂ ਨੂੰ ਗਈਆਂ। ਇਹ ਵੀ ਲਕਦਾ ਬੰਨ੍ਹੀ ਮੇਲੇ ਗਏ। ਸੁਭਾਗ ਨਾਲ ਸੰਤ ਕੇਸਰ ਸਿੰਘ ਚਵਿੰਡੇ ਵਾਲੇ ਮੈਲੇ ਕੁਚੈਲੇ ਸੰਸਾਰੀਆਂ ਤੇ ਕੇਸਰ ਛਿੜਕ ਰਹੇ ਸਨ, ਇਹਨਾਂ ਤੇ ਵੀ ਕੇਸਰ ਦੀ ਛਿੱਟ ਪੈ ਗਈ। ਬਸ ਜਨਮ-ਜਨਮਾਤਰਾਂ ਦੀ ਮੈਲ ਰਫੂ-ਚੱਕਰ ਹੋ ਗਈ, ਰੰਗ ਚੜ੍ਹ ਗਿਆ, ਲਗੇ ਦਿਨ ਰਾਤ ਸਿਮਰਨ ਕਰਨ। ਸਾਰੀ ਸਾਰੀ ਰਾਤ ਭਜਨ ਕਰਦਿਆਂ ਗੁਜਾਰਨੀ, ਥੋੜ੍ਹਾ ਜਿਹਾ ਪਹਿਲੇ ਪਹਿਰ ਟਿਕਣਾ, ਮੁੜ ਅਕਾਲ ਪੁਰਖ ਨਾਲ ਤਾਰਾਂ ਖੜਕਣ, ਦਿਨਾਂ ਵਿਚ ਹੋਰ ਦੇ ਹੋਰ, ਅਮਲ ਚੜ੍ਹ ਗਿਆ। ਸੋਧ ਵੀ ਰਖ ਲਈ, ਭਜਨ ਬਾਣੀ ਵੀ ਕਰਨ, ਹੱਥ ਕਾਰ ਵਲ, ਚਿਤ ਯਾਰ ਵਲ, ਠੀਕ ਇਹਨਾਂ ਤੇ ਢੁਕਦਾ ਹੈ। ਭਜਨ ਬੰਦਗੀ ਸਦਕਾ ਤ੍ਰਿਕਾਲ ਦਰਸ਼ੀ ਬਣ ਗਏ, ਇਕ ਦਿਨ ਆਪਣੇ ਪਸ਼ੂਆਂ ਨੂੰ ਪਠੇ ਪਾ ਰਹੇ ਸਨ ਤਾਂ ਇਉਂ ਨਜ਼ਰੀਂ ਆਇਆ ਕਿ ਫਲਾਣਾ ਬਲਦ ਮੇਰਾ ਦਾਦਾ ਏ, ਦੂਜਾ

ਮੇਰਾ ਪਿਤਾ ਏ, ਇਹ ਮੱਝ ਮੇਰੀ ਭੈਣ ਸੀ। ਇਹ ਨਕਸ਼ਾ ਸਾਹਮਣੇ ਆਉਣਾ ਸੀ ਕਿ ਸੁਧ ਬੁਧ ਵਿਸਰ ਗਈ, ਖੁਰਲੀ ਵਿਚ ਜਾ ਡਿੱਗੇ। ਪਸ਼ੂਆਂ ਨੂੰ ਵੀ ਸੋਝੀ ਆ ਗਈ, ਉਹਨਾਂ ਵੀ ਅੜਾਉਣਾ ਸ਼ੁਰੂ ਕਰ ਦਿਤਾ। ਇਹ ਸ਼ੋਰ ਸ਼ਰਾਬਾ ਸੁਣ ਘਰ ਵਾਲੇ ਤੇ ਹੋਰ ਗਲੀ ਗਵਾਂਢੀ ਇਕੱਠੇ ਹੋ ਗਏ। ਜਦ ਸੰਤਾਂ ਦੀ ਸੁਰਤ ਹੇਠਾਂ ਉਤਰੀ ਤਾਂ ਚੁਪ ਸਾਧ ਲਈ, ਜਦ ਬੜਾ ਜ਼ੋਰ ਦਿਤਾ ਤਾਂ ਸਾਰੀ ਵਾਰਤਾ ਸੁਣਾਈ। ਉਸ ਦਿਨ ਤੋਂ ਬਲਦਾਂ ਨੂੰ ਵਾਹੁਣਾ ਛੱਡ ਦਿਤਾ, ਮਾਂ ਵੀ ਆਖੇ ਮੇਰੇ ਪੁਤ ਚੰਗਾ ਭਜਨ ਲਿਆ ਕਿ ਕਹਿੰਦਾ ਹੈ ਕਿ ਫਲਾਣਾ ਢੱਗਾ ਮੇਰਾ ਪਿਉ ਏ, ਫਲਾਣਾ ਢੱਗਾ ਮੇਰਾ ਦਾਦਾ ਏ। ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਦਰਸ਼ਨ ਦਿਤੇ ਤੇ ਸਮਝਾਇਆ ਕਿ ਇਨ੍ਹਾਂ ਬਲਦਾਂ ਤੋਂ ਕੰਮ ਲਿਆ ਕਰ, ਜੇ ਤੂੰ ਵੇਚ ਦਿਤੇ ਤੇ ਹੋਰ ਘਰ ਗਏ ਤਾਂ ਉਹਨਾਂ ਘੱਟ ਨਹੀਂ ਗੁਜ਼ਾਰਨੀ, ਚੰਗਾ ਇਹੋ ਹੈ ਕਿ ਤੂੰ ਇਹਨਾਂ ਤੋਂ ਕੰਮ ਲਿਆ ਕਰ। ਸੰਤਾਂ ਸਚੇ ਪਾਤਸ਼ਾਹ ਦੇ ਚਰਨਾਂ ਤੇ ਮੱਥਾ ਟੇਕ ਦਿਤਾ ਤੇ ਵਾਹੀ ਕਰਨ ਲੱਗ ਪਏ। ਸੰਤਾਂ ਨੇ ਪੈਲੀਆਂ ਕਣਕ ਬੀਜੀ, ਪਰ ਬਹੁਤਾ ਧਿਆਨ ਬੰਦਗੀ ਵਲ। ਆਮ ਪ੍ਰਸਿਧ ਹੈ :

ਜਿਨ੍ਹਾਂ ਨੂੰ ਲਗੇ ਪਰੇਮ ਤਮਾਚੇ ਘਰ ਦੇ ਕੰਮੋਂ ਗਈਆਂ।
ਲੈਣਾ ਦੇਣਾ ਵਿਚੇ ਰਹਿ ਗਿਆ, ਖੂਹ ਵਿਚ ਪਈਆਂ ਵਹੀਆਂ।

ਜਦ ਪ੍ਰਾਣੀ ਦੀ ਇਹ ਅਵਸਥਾ ਹੋ ਜਾਂਦੀ ਹੈ ਤਾਂ ਮਾਲਕ ਵੀ ਉਸਦਾ ਗੋਲਾ ਬਣ ਖਲੋਂਦਾ ਏ। ਉਹ ਖੰਡਾਂ ਬ੍ਰਹਿਮੰਡਾਂ ਦਾ ਮਾਲਿਕ ਧੰਨੇ ਦੇ ਢੱਗੇ ਚਾਰਿਆ ਕਰਦਾ ਸੀ, ਪੈਲੀ ਬੰਨੇ ਦਾ ਖਿਆਲ ਰਖਿਆ ਕਰਦਾ ਸੀ। ਕੀ ਪਤਾ ਉਸੇ ਧੰਨੇ ਸਤਿਗੁਰੂ ਪ੍ਰਤਾਪ ਸਿੰਘ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਲੀਲ੍ਹਾ ਵੇਖਣ ਖਾਤਰ ਗੋਪਾਲ ਸਿੰਘ ਦਾ ਰੂਪ ਧਾਰਿਆ ਹੋਵੇ।

ਕਣਕ ਬੀਜੀ ਤਾਂ ਸਹੀ ਪਰ ਰਾਖੀ ਸਤਿਗੁਰਾਂ ਜ਼ਿੰਮੇ, ਵਾਢੀਆਂ ਦੇ ਦਿਨ ਆਏ, ਵਾਢਿਆਂ ਕਣਕ ਵੱਢੀ, ਪੂਲ ਲਗਾਏ। ਪਿਛਲੇ ਪਹਿਰ ਹਨੇਰੀ ਆ ਗਈ, ਪਰ ਵਾਹ ਕਰਤਾਰ ਤੇਰੇ ਰੰਗ ? ਬਾਣੀ ਵਿਚ ਠੀਕ ਈ ਲਿਖਿਆ ਏ :--

ਭੈ ਵਿਚਿ ਪਵਣੁ ਵਹੈ ਸਦ ਵਾਉ ॥
ਭੈ ਵਿਚਿ ਚਲਹਿ ਲਖ ਦਰਿਆਉ ॥
ਭੈ ਵਿਚਿ ਅਗਨਿ ਕਢੈ ਵੇਗਾਰਿ ॥
ਭੈ ਵਿਚਿ ਧਰਤੀ ਦਬੀ ਭਾਰਿ ॥

ਹਨੇਰੀ ਆਈ, ਲੋਕਾਂ ਦੀਆਂ ਬੱਧੀਆਂ ਭਰੀਆਂ ਉੱਡ ਗਈਆਂ, ਸੰਤਾਂ ਦੇ ਪੂਲ ਨਹੀਂ ਹਿੱਲੇ। ਕਣਕ ਕੁਟ ਕਾਟ ਭੜੋਲਿਆਂ ਵਿਚ ਪਾ ਦਿੱਤੀ, ਉਤੋਂ ਬੰਦ ਕਰ ਦਿਤੇ,

ਹੇਠੋਂ ਕੱਢੀ ਜਾਣ, ਸਾਧ ਸੰਗਤ ਆਵੇ, ਕੀਰਤਨ ਹੋਵੇ, ਰਗੜੇ ਲੱਗਣ, ਲੰਗਰ ਚਲ, ਸਾਧ ਸੰਗਤ ਦੀਆਂ ਖੁਸ਼ੀਆਂ, ਜੋ ਕੁਝ ਬਚਿਆ ਉਹ ਲਗ ਪਗ ਪੰਜ ਮਣ ਸੀ। ਉਹ ਭੜੋਲੀ ਵਿੱਚ ਪਾ ਦਿਤਾ। ਚੇਤ ਦਾ ਮਹੀਨਾ ਆ ਗਿਆ, ਮਾਈ ਵੇਖਿਆ ਕਿੰਨਾ ਕੁ ਬਚਿਆ ਏ, ਮਗਰ ਥੱਲਾ ਭਾਂ ਭਾਂ ਕਰੇ, ਕੇਵਲ ਡੇਢ ਮਣ ਦੇ ਲਾਗੇ ਚਾਗੇ ਸੀ, ਸੰਤ ਕਿਹਾ, ਮਾਈ ਚੱਪਣ ਨਾ ਚੁਕਦੀਓਂ, ਸਾਰੀ ਉਮਰ ਖਾਈ ਜਾਂਦਿਓ, ਨਹੀਂ ਸੀ ਮੁਕਦਾ।

ਇਕ ਵਰ ਸੰਤਾਂ ਕਲ ਇਕ ਮਾਈ ਆਈ ਤੇ ਰੋਣ ਲੱਗੀ ਤੇ ਆਖਿਆ, 'ਸੰਤ ਜੀ ! ਮੇਰਾ ਘਰ ਵਾਲਾ ਤੇ ਮੁੰਡੇ ਬੜਾ ਤੰਗ ਕਰਦੇ ਨੇ।' ਸੰਤਾਂ ਸਚੇ ਪਾਤਸ਼ਾਹ ਦੇ ਚਰਨਾਂ ਵਿੱਚ ਅਰਜ਼ ਕੀਤੀ ਤਾਂ ਆਵਾਜ਼ਾ ਆਇਆ, "ਸੰਤ ਜੀ, ਸਭ ਲਹਿਣੇ ਦੇਣੇ ਮੁਕਦੇ ਨੇ, ਨਵੀਂ ਗੱਲ ਕੁਝ ਨਹੀਂ, ਇਹ ਬੀਬੀ ਪਿਛਲੇ ਜਲਮ ਮਰਦ ਸੀ, ਇਹ ਘਰ ਵਾਲਾ ਤੇ ਬੱਚੇ ਬਲਦ ਤੇ ਝੋਟੇ ਸਨ। ਇਹ ਬੜਾ ਤੰਗ ਕੀਤਾ ਕਰਦੀ ਸੀ, ਕੰਮ ਵੱਧ ਲੈਣਾ, ਖਾਣ ਨੂੰ ਥੋੜ੍ਹਾ, ਉਹ ਹਿਸਾਬ ਕਤਾਬ ਚੁਕਦਾ ਹੋ ਰਿਹਾ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਜਦ ਤੋਂ ਪਹਿਰੇ ਦ ਮਾਲਕ ਬਣੇ ਹਨ, ਉਚੇਚਾ ਜਾ ਕੇ ਦਰਸ਼ਨ ਦਿਆ ਕਰਦੇ ਸਨ, ਇਹਨਾਂ ਦੇ ਸਦਕਾ ਅਨਕ ਰੂਹਾਂ ਨੂੰ ਦਰਸ਼ਨ ਹੋ ਜਾਂਦੇ ਸਨ। ਲੇਖਕ ਨੇ ਸੰਤਾਂ ਨੂੰ ਪੁਛਿਆ, 'ਸੰਤ ਜੀ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਦ ਹੋਣਗੇ ?' ਸੰਤਾਂ ਸਹਿਜੇ ਕਿਹਾ, 'ਮਾਸਟਰ ਜੀ ! ਕੋਈ ਕਸਰ ਹੈ ਜੇ। ਉਹ ਰਜ਼ਾ ਦੇ ਮਾਲਿਕ ਹਨ, ਜਦ ਚਾਹੁਣਗੇ ਦਰਸ਼ਨ ਕਰਵਾ ਦੇਣਗੇ।' ਉਹਨਾਂ ਦੇ ਜ਼ੀਵਨ ਵਿੱਚ ਇਕ ਘਟਨਾ ਮਾ: ਅਮਰੀਕ ਸਿੰਘ ਨੇ ਸੁਣਾਈ ਉਹ ਇਉਂ ਵਰਨਨ ਕੀਤੀ ਜਾਂਦੀ ਹੈ :—

ਜਦ ਦੇਸ਼ ਦਾ ਵੰਡਾਰਾ ਹੋਇਆ ਤਾਂ ਸੰਤ ਸੱਚਾ ਸੌਦਾ ਦੇ ਸਟੇਸ਼ਨ ਤੇ ਮਾਹੀ ਦੀ ਯਾਦ ਵਿਚ ਬੈਠੇ ਮਾਲਾ ਫੇਰ ਰਹੇ ਸਨ। ਇਹਨਾਂ ਦੇ ਲਾਗੇ ਹੀ ਸੂਬਾ ਰੂੜ ਸਿੰਘ, ਚਤਰ ਸਿੰਘ, ਮਾ: ਅਮਰੀਕ ਸਿੰਘ ਤੇ ਹੋਰ ਮਾਈਆਂ ਬੀਬਾਂਆਂ ਬੈਠੀਆਂ ਸਨ। ਸੰਤਾਂ ਦਾ ਬਚਨ ਮੰਨ ਉਹ ਸਤਿਗੁਰਾਂ ਦੇ ਚਰਨਾਂ ਵਿਚ ਜੋਦੜੀ ਕਰ ਰਹੀਆਂ ਸਨ, ਅਸਲ ਵਿਚ ਇਹ ਸਾਰੇ ਦਾ ਸਾਰਾ ਜਥਾ ਆਪਣੇ ਮਹਿਬੂਬ ਨਾਲ ਗੱਲਾਂ ਕਰ ਰਿਹਾ ਸੀ। ਮਗਰ ਬਾਕੀ ਲੁਕਾਈ ਛਡੇ ਘਰਾਂ ਦੇ ਕੀਰਨੇ ਪਾ ਰਹੇ ਸਨ, ਕੁਝ ਨਵੇਂ ਆਲ੍ਹਣਿਆਂ ਦੇ ਸੁਪਨੇ ਲੈ ਰਹੇ ਸਨ। ਕਈ ਹੌਕੇ ਲੈ ਰਹੇ ਸਨ। ਕਈ ਯਾਰਾਂ ਮਿਤਰਾਂ ਤੇ ਆਸ ਲਾਈ ਓਹਨਾਂ ਦੀਆਂ ਹਵੇਲੀਆਂ ਦੇ ਚੱਕਰ ਲਾ ਰਹੇ ਸਨ। ਪਰ ਇਹ ਸਾਧ ਮੰਡਲੀ ........ ਮਲਾਲ ਤੋਂ ਦੂਰ ਸੀ, ਫਿਕਰਾਂ ਤੋਂ ਉਚੇਰੀ ਸੀ, ਚਿੰਤਾ ਦੀ ਚਿਖਾ

ਵੀ ਦੁਰਾਡੇ ਦੁਰਾਡੇ ਚੱਕਰ ਲਾ ਰਹੀ ਸੀ ।

ਅਚਾਨਕ ਰੇਲ ਦਾ ਧੂੰਆਂ ਦਿਖਾਈ ਦਿਤਾ, ਸਭ ਦੀਆ ਆਸਾਂ ਕਲੀਆਂ ਟਹਿਕ ਪਈਆਂ, ਸਭ ਦੇ ਗੱਠੜੀਆਂ ਤੇ ਹੱਥ ਜਾ ਪਏ । ਬਹੁਤਿਆਂ ਸਮਾਨ ਸਿਰਾ ਉਤੇ ਚੁਕ ਲਿਆ, ਮਾਵਾਂ ਨੇ ਬੱਚੇ ਢਾਕੇ ਲਾ ਲਏ, ਸਿਰਾਂ ਤੇ ਗੰਢਾਂ ਤੇ ਹੱਥ ਵਿਚ ਥੈਲੇ । ਮੁਕਦੀ ਗੱਲ ਜਿੰਨੇ ਜੀਅ ਓਨੇ ਭਾਰ । ਅਸਲ ਵਿਚ ਇਹ ਕੋਈ ਮੁਸਾਫਰ ਗੱਡੀ ਜਾਂ ਸ਼ਰਨਾਰਥੀ ਢੋਊ ਗੱਡੀ ਨਹੀਂ ਸ਼ੀ, ਇਹ ਇਕ ਸਪੈਸ਼ਲ ਸੀ, ਜਿਹੜੀ ਬਲੋਚੀਆਂ ਨੂੰ ਲਾਹੌਰ ਲੈ ਜਾ ਰਹੀ ਸੀ । ਜਦ ਬਲੋਚਾਂ ਨੇ ਵੇਖਿਆ ਕਿ ਇਹ ਕਾਫਰਾਂ ਦਾ ਕੈਂਪ ਹੈ ਤਾਂ ਉਹਨਾਂ ਆਪਣੀਆਂ ਰਾਈਫਲਾਂ ਸੂਤ ਲਈਆਂ ਜਿਵੇਂ ਹਲਕੇ ਕੁਤੇ ਦੇ ਦੰਦ ਮਨੁਖ ਨੂੰ ਵੇਖ ਸੁਤੇ ਹੀ ਬਾਹਰ ਨਿਕਲ ਆਉਂਦੇ ਹਨ ਤਿਵੇਂ ਇਹਨਾਂ ਬਲੋਚੀਆਂ ਦੀਆਂ ਸੰਗੀਨਾਂ ਹਿੰਦੂ ਸਿਖਾਂ ਨੂੰ ਵੇਖਕੇ ਖਿੜਕੀਆਂ ਤੋਂ ਬਾਹਰ ਨਿਕਲ ਖਲੋਤੀਆਂ । ਜਿਉਂ ਹੀ ਗੱਡੀ ਅਗੇ ਆਈ ਤੇ ਉਜੜੇ ਪੁਜੜੇ ਅਗੇ ਵਧੇ, ਮਗਰ ਵਾਹ ਹੋਣੀਏਂ ! ਅਗੋਂ ਕਾੜ੍ਹ ਕਾੜ੍ਹ ਗੋਲੀ ਸਵਾਗਤ ਕੀਤਾ ਜੋ ਕੀ ਛਾਤੀ, ਕੀ ਕੰਨਪਟੀ, ਕੀ ਸਿਰ ਦੀ ਖੋਪਰੀ ਜੋ ਸਾਹਮਣੇ ਆਈ ਚੀਰਦੀ ਗਈ, ਪਲਾਂ ਵਿਚ ਧਰਤੀ ਲਹੂ ਲੁਹਾਨ ਹੋ ਗਈ । ਲੋਥਾਂ ਲਹੂ ਦੇ ਛਪੜਾਂ 'ਚ ਤੜਫਣ ਲੱਗ ਪਈਆਂ । ਕਈਆਂ ਦੇ ਪ੍ਰਾਣ ਪੰਖੇਰੂ ਇਸ ਪਿੰਜਰੇ 'ਚੋਂ ਉਡਾਰੀ ਮਾਰ ਗਏ । ਸਟੇਸ਼ਨ ਉਤੇ ਕਾਵਾਂ ਰੌਲੀ ਮਚ ਗਈ, ਪਰ ਅੰਨੇ ਅਗੇ ਰੋਣਾ ਅੱਖੀਆਂ ਦਾ ਖੋਣਾ ਜਾਣ ਪ੍ਰਦੇਸੀਆਂ ਦੀ ਕੌਣ ਸੁਣਦਾ ਸੀ ?

ਜਿਨ੍ਹਾਂ ਦਾ ਜੀਵਨ ਪੈਂਡਾ ਮੁਕ ਗਿਆਂ ਉਹਨਾਂ ਦੇ ਫਿਕਰਾਂ ਦਾ ਭੋਗ ਪੈ ਗਿਆ, ਜੇਹੜੇ ਜੇਹੜੇ ਰਹੇ ਉਹ ਮੋਇਆਂ ਨਾਲ ਪ੍ਰਾਂਦ, ਪਰ ਪਤਾ ਨਹੀਂ ਲੱਗਾ ਜਦ ਓਹਨਾਂ ਰਾਖਸ਼ ਬਲੋਚੀਆਂ ਦੇ ਡੱਬੇ ਇਨ੍ਹਾਂ ਭੋਲੇ ਭਾਲੇ ਖੱਦਰ ਦੇ ਕੁੜਤਿਆਂ ਵਾਲਿਆਂ ਪਾਸੋਂ ਲੰਘੇ ਤਾਂ ਉਨ੍ਹਾਂ ਦੀਆਂ ਗੋਲੀਆਂ ਨੂੰ ਮਿਲ੍ਹ ਕਿਵੇਂ ਦੜ੍ਹ ਗਈ ? ਘੋੜੇ ਕਿਉਂ ਨਾ ਦਬਾਏ ਜਾ ਸਕੇ ? ਓਹਨਾਂ ਦੇ ਫਾਇਰ ਕਿਉਂ ਮਿਸ ਹੋ ਗਏ । ਸੰਤ ਗੋਪਾਲ ਸਿੰਘ ਜੀ ਤੇ ਉਹਨਾਂ ਦੇ ਸਜੇ ਖਬੇ ਬੈਠੇ ਪੀੜਤਾਂ ਨੂੰ ਕੰਕਰ ਤਕ ਨਾਂ ਲੱਗਾ । ਗੱਡੀ ਤਰਲੇ ਕਰਦੀ ਹਾੜੇ ਘਤਦੀ ਅਗੇ ਨਿਕਲ ਗਈ ।

ਸੰਤਾਂ ਦੇ ਜਦ ਨੇਤਰ ਖੁਲੇ ਤਾਂ ਲਹੂ ਦੀਆਂ ਛਪੜੀਆਂ ਲਗੀਆਂ ਪਈਆਂ ਸਨ, ਸੰਤਾਂ ਦਾ ਦਿਲ ਦ੍ਰਵ ਗਿਆ, ਸਰੀਰ ਕੰਬਣ ਲਗ ਪਿਆ । ਨੇਤਰ ਮੁੜ ਮੁੰਦੇ ਗਏ । ਪੰਖੇਰੂ ਤਾਂ ਖੰਭਾਂ ਨਾਲ ਅਕਾਸ਼ ਵਿਚ ਉਡਾਰੀਆਂ ਕਰਦੇ ਹਨ, ਸਪੇਸ ਸ਼ਿਪ ਰਾਕਟਾਂ ਦੀ ਸਹਾਇਤਾ ਨਾਲ ਚੰਨ ਤਾਰਿਆਂ ਤਕ ਪੁਜਦੇ ਹਨ, ਮਗਰ ਸੰਤ ਗੋਪਾਲ ਸਿੰਘ ਜੀ ਬਿਨਾਂ ਖੰਭੋਂ, ਬਿਨਾਂ ਰਾਕਟੋਂ ਉਥੇ ਪਹੁੰਚ ਗਏ, ਜਿਥੇ ਸੂਰਜ ਚੰਨ ਹੇਠਾਂ ਰਹਿ ਜਾਂਦੇ

ਹਨ ਅਤੇ ਸਮਸਤ ਜੀਅ ਜੰਤੂਆਂ ਦੀਆਂ ਤਾਰਾਂ ਹਿਲਦੀਆਂ ਹਨ। ਸੰਤਾਂ ਅਰਜੋਈ ਕੀਤੀ, ਹੇ ਅਕਾਲ ਪੁਰਖ ਸਤਿਗੁਰੂ! ਇਸ ਬੇੜੇ ਨੂੰ ਬੰਨੇ ਲਾ। ਇਸ ਪੂਰ ਨੂੰ ਪੂਰ ਕਰ, ਸਾਡੇ ਔਗਣ ਨਾ ਚਿਤਾਰ।

ਹਉ ਅਪਰਾਧੀ ਗੁਨਹਗਾਰ ਹਉ ਬੇਮੁਖ ਮੰਦਾ ॥
ਹਉ ਚੋਰ ਜਾਰ ਜੁਆਰੀਆ ਪਰ ਘਰ ਜੋਹੰਦਾ ॥

ਮਿਹਰ! ਮਿਹਰ!! ਮਿਹਰ!!! ਕ੍ਰਿਪਾ ਕਰੋ ਇਹ ਜੀਅ ਟਿਕਾਣੇ ਪੁਜ ਜਾਣ। ਸੰਤਾਂ ਦੀ ਅਰਦਾਸ ਸੁਣੀ ਗਈ।

ਨਰਕੋ ਛੁਟੇ ਜੀਅ ਜੰਤ ਕਟੀ ਸਿਲਕ ਗਲੋ ਜਮ ਫਾਸੀ ॥

ਸੰਤਾਂ ਦੇ ਸਾਥੀਆਂ ਨੂੰ ਬੇ-ਦਾਗ ਵੇਖ, ਪੀੜਤਾਂ ਜਾਣਿਆਂ ਇਹ ਕੋਈ ਕਰਾਮਾਤੀ ਹਨ, ਰਬ ਦੇ ਪਿਆਰੇ ਹਨ, ਇਹਨਾਂ ਦੁਆਲੇ ਭੀੜ ਲੱਗ ਗਈ। ਲੱਗੀ ਜੋਦੜੀਆਂ ਕਰਨ 'ਹੇ ਮਹਾਰਾਜ! ਹੇ ਸਾਈਂ ਦੇ ਪਿਆਰਿਓ! ਕਿਰਪਾ ਕਰੋ। ਤੁਸੀਂ ਬਚਾਓ! ਸਾਈਂ ਤੁਹਾਡੀ ਸੁਣਦਾ ਹੈ, ਤੁਹਾਡੀ ਮੇਹਰ ਨਾਲ ਲੋਹਾ ਵੀ ਤਰ ਜਾਵੇਗਾ। ਬਚਾਓ! ਬਚਾਓ!! ਨਹੀਂ ਤਾਂ ਸਾਡੀਆਂ ਲੋਥਾਂ ਇਥੇ ਰੁਲਣਗੀਆਂ। ਧੀਆਂ ਭੈਣਾਂ ਦੀ ਬਇਜ਼ਤੀ ਹੋਵੇਗੀ। ਕਰੋ ਆਪਣੇ ਸਤਿਗੁਰਾਂ ਦੇ ਚਰਨਾਂ ਵਲ ਧਿਆਨ ਤਾਂ ਕਿ ਉਹ ਮੇਹਰਾਂ ਵਿਚ ਆਉਣ।

ਸੰਤਾਂ ਫੇਰ ਨੇਤਰ ਮੰਦ ਲਏ ਤੇ ਲਗੇ ਬੇਨਤੀ ਕਰਨ, ਹੇ ਸਤਿਗੁਰੂ ਪ੍ਰਤਾਪ ਸਿੰਘ ਜੀ :--

ਤੂੰ ਮੇਰਾ ਪਿਤਾ ਤੂੰ ਹੈਂ ਮੇਰਾ ਮਾਤਾ ॥
ਤੂੰ ਮੇਰਾ ਬੰਧਪ ਤੂੰ ਮੇਰਾ ਭਰਾਤਾ ॥
ਤੂੰ ਮੇਰਾ ਰਾਖਾ ਸਭਨੀਂ ਥਾਈਂ ਤਾਂ ਭਉ ਕੇਹਾ ਕਾੜਾ ਜੀਓ।

ਸਭ ਤੇ ਮਿਹਰਾਂ ਕਰੋ, ਜੀਆਂ ਦੇ ਔਗੁਣ ਨਾ ਚਿਤਾਰੋ :--

ਜਗਤ ਜਲੰਦਾ ਰਖ ਲੈ ਆਪਣੀ ਕਿਰਪਾ ਧਾਰ।

ਮੁੜ ਸੰਤਾਂ ਦੀ ਸੁਰਤ ਹੇਠਾਂ ਆਈ ਤੇ ਸਭ ਨੂੰ ਸੰਬੋਧਨ ਕਰਦਿਆਂ ਹੱਥ ਜੋੜ ਆਖਿਆ, 'ਭਲਿਓ ਲੋਕੋ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰੋ, ਉਹ ਸਾਰਿਆਂ ਦੀ ਸਹਾਇਤਾ ਕਰਨਗੇ, ਗੁਰੂ ਅਰਜਨ ਦੇਵ ਜੀ ਸ਼ਹੀਦਾਂ ਦੇ ਸਿਰਤਾਜ ਦਾ ਬਚਨ ਹੈ--

ਜਾ ਕਉ ਮੁਸਕਲ ਅਤਿ ਬਣੈ ਢੋਈ ਕੋਇ ਨ ਦੇਇ ॥
ਲਾਗੂ ਹੋਏ ਦੁਸਮਨਾਂ ਸਾਕ ਭਿ ਭਜ ਖਲ ॥
ਸਭੋ ਭਜੈ ਆਸਰਾ ਚੁਕੈ ਸਭ ਅਸਰਾਉ ॥

ਚਿਤ ਆਵੈ ਉਸ ਪਾਰ ਬ੍ਰਹਮ·ਲਗੈ ਨ ਤਤੀ ਵਾਉ ॥

ਭਾਈ ! ਹੁਣ ਹੋਰ ਗੱਲਾਂ ਨਾ ਕਰੋ ਤੇ ਉਸ ਸਤਿਗੁਰੂ ਨੂੰ ਯਾਦ ਕਰੋ। ਇਹ ਬਚਨ ਸੁਣ ਸਭ ਦੀ ਰਸਨਾ ਟਕ ਟਕ ਚਲਣੀ ਸ਼ੁਰੂ ਹੋ ਗਈ।

ਤਿੰਨ ਦਿਨਾਂ ਪਿਛੋਂ ਗੱਡੀ ਆਈ, ਉਹ ਵੀ ਮਾਲ ਖੋਤੇ ਢੋਣ ਵਾਲੀ ਸਿਰੋਂ ਨੰਗੀ, ਢਿਡੋਂ ਭੁਖੀ। ਕੀ ਫਸਟ, ਕੀ ਸੈਕੰਡ ਵਿਚ ਸਫਰ ਕਰਨ ਵਾਲੇ, ਸਭ ਇਸ ਤੇ ਚੜ੍ਹ ਗਏ ਤੇ ਜਿਥੇ ਕਿਸੇ ਦੇ ਸਿੰਗ ਸਮਾਏ ਬਹਿ ਗਏ, ਪਰ ਸੰਤਾਂ ਦੇ ਸਾਥੀਆਂ ਵਾਸਤੇ ਆਪੇ ਹੀ ਥਾਂ ਬਣ ਗਿਆ। ਉਹ ਮਾਲਾ ਫੇਰਨ ਲੱਗ ਪਏ ਤੇ ਬਾਕੀਆਂ ਨੂੰ ਵੀ ਇਸ਼ਾਰਾ ਕੀਤਾ।

ਸ਼ੁਕਰ ਸ਼ੁਕਰ ਕਰਦਿਆਂ ਗੱਡੀ ਟੁਰੀ, ਮਗਰ ਮੁਲਖ ਇਉਂ ਝਈਆਂ ਲੈ ਲੈ ਪਵੇ ਜਿਵੇਂ ਬੰਦੇ ਬਹਾਦਰ ਤੇ ਉਹਨਾਂ ਦੇ ਸਾਥੀਆਂ ਨੂੰ ਦਿੱਲੀ ਜਾਂਦਿਆਂ ਤਕ ਤਮਾਸ਼ਬੀਨ ਮਸ਼ਕਰੀਆਂ ਕਰਦੇ ਸਨ ਤੇ ਹਾਸਾ ਉਡਾਉਂਦੇ ਸਨ, ਪਰ ਰਬ ਨੇ ਪੰਜੇ ਉਂਗਲਾਂ ਇਕੋ ਜਿਹੀਆਂ ਨਹੀਂ ਬਣਾਈਆਂ। ਇਹਨਾਂ ਵਿਚ ਵੀ ਕਈ ਦੀਨਦਾਰ ਸਨ, ਜੇਹੜੇ ਲਹੂ ਦੇ ਅੱਥਰੂ ਕੇਰ ਰਹ ਸਨ। ਉਹ ਇਹ ਕਾਰਾ ਵੇਖ ਅੰਗਰੇਜ਼ ਨੂੰ ਲਾਨਤਾਂ ਪਾ ਰਹੇ ਸਨ ਤੇ ਕਹਿ ਰਹੇ ਸਨ, 'ਹੇ ਅੱਲਾ ਤਾਲਾ ! ਇਹਨਾਂ ਮੋਮਨਾਂ ਦੀ ਜ਼ਮੀਰ ਰੌਸ਼ਨ ਕਰ ਤਾਂ ਕਿ ਇਹਨਾਂ ਤੋਂ ਅੰਗਰੇਜ਼ ਦੇ ਝੁਰਲੂ ਦਾ ਅਸਰ ਦੂਰ ਹੋਵੇ। ਉਹ ਪਾਮਰ ਪਤਾ ਨਹੀਂ ਜਾਂਦਾ ਜਾਂਦਾ ਕਿਹੜੀ ਜ਼ਹਿਰ ਪੁੜੀ ਦੇ ਗਿਆ ਹੈ ਕਿ ਇਹਨਾਂ ਦਾ ਦਿਮਾਗ ਫਿਰ ਗਿਆ ਹੈ। ਗਵਾਂਢੀਆਂ ਨੂੰ ਜਿਨ੍ਹਾਂ ਨੂੰ ਮਾਂ ਪਿਉ ਜਾਇਆਂ ਨਾਲੋਂ ਵਧੇਰੇ ਜਫੀਆਂ ਪਾ ਪਾ ਮਿਲਿਆ ਕਰਦੇ ਸਨ, ਉਹਨਾਂ ਦੇ ਲਹੂ ਤ੍ਰਿਹਾਏ ਹੋ ਗਏ ਹਨ। ਨਾਲੇ ਇਹਨਾਂ ਦੇ ਘਰ ਸਾਂਭ ਲਏ, ਨਾਲੇ ਜਾਇਦਾਦਾਂ ਲੁਟ ਲਈਆਂ। ਹੁਣ ਪਰਦੇਸੀਆਂ ਦੀਆਂ ਹੱਡੀਆਂ ਰੁਲਾਉਣਾ ਚਾਹੁੰਦੇ ਹਨ, ਖੁਦਾਵੰਦ ! ਇਹਨਾਂ ਨੂੰ ਅੱਖਾਂ ਦੇ।'

ਖੈਰ, ਗੱਡੀ ਬਦਾਮੀ ਬਾਗ ਪੁਜੀ, ਜੇਹੜਾ ਅੱਜ ਨਾਉਂ ਦਾ ਬਾਦਾਮੀ ਬਾਗ ਸੀ, ਮਗਰ ਇਥੇ ਭੰਗ ਭੁਜ ਰਹੀ ਸੀ। ਸਟੇਸ਼ਨ ਤੇ ਗੁੰਡਿਆਂ ਦਾ ਰਾਜ ਸੀ। ਗਭਰੂ ਅਨਭੋਲ ਅਤੇ ਅਲ੍ਹੜ ਖੜੇ ਸਨ। ਸਭ ਕਿਲ ਕਾਂਟਿਆਂ ਨਾਲ ਲੈਸ। ਕੁਹਾੜੀ ਗੰਡਾਸੀ, ਡਾਂਗ, ਬਰਛੀ ਹਵਾ ਵਿਚ ਘੁਮਾ ਰਹੇ ਸਨ। ਪਰ ਪਲੇਟ ਫਾਰਮ ਦੇ ਦੋ ਪਾਸੇ ਜੰਦਰੇ ਲਗ ਸਨ। ਅੰਦਰ ਆਉਣ ਦੇ ਸਾਰੇ ਰਾਹ ਬੰਦ ਸਨ। ਗੱਡੀ ਨੂੰ ਵੇਖ ਹਥਾਂ ਦੇ ਸ਼ਸਤਰ ਬਦੋ ਬਦੀ ਭੂਏ ਹੁੰਦੇ ਜਾਂਦੇ ਸਨ। ਮੁਲਖ ਸੰਘ ਪਾੜ ਪਾੜ ਅੱਲਾ ਹੂ ਅਕਬਰ ਦੇ ਨਾਅਰੇ ਲਾ ਰਹਿਆ ਸੀ, ਮਗਰ ਅੱਲਾ ਕੀ ਤੇ ਅਕਬਰ ਕੌਣ, ਇਸ ਦੇ ਅਰਥ ਘਟ ਹੀ ਜਾਣਦੇ ਸਨ, ਇਸ ਭੀੜ ਵਿਚੋਂ ਇਕ ਹਟਾ ਕਟਾ ਚੌਬਰ ਰੂਮੀ ਟੋਪੀ ਪਾਈ ਮੋਢੇ ਤੇ

ਬੰਦੂਕ ਲਟਕਾਈ ਪਲੇਟਫਾਰਮ ਦੇ ਦਰਵਾਜ਼ੇ ਵਲ ਵਧਿਆ ਤੇ ਸਟੇਸ਼ਨ ਮਾਸਟਰ ਨੂੰ ਜੰਦਰਾ ਖੋਲ੍ਹਣ ਵਾਸਤੇ ਕਿਹਾ। ਉਸ ਕਹਿਆ ਹੁਕਮ ਨਹੀਂ। ਕਿਸਦਾਂ ਹੁਕਮ ? ਹੁਕਮ ਵਾਲੇ ਅਸੀਂ, ਰਾਜ ਸਾਡਾ। ਕਾਇਦੇ ਆਜ਼ਮ ਜ਼ਿੰਦਾਬਾਦ। ਪਾਕਿਸਤਾਨ ਜ਼ਿੰਦਾਬਾਦ। ਜ਼ਿੰਦਾਬਾਦ ਦੀ ਆਵਾਜ਼ ਨੇ ਗੂੰਜਾਂ ਪਾ ਦਿਤੀਆਂ। ਸੰਤਾਂ ਨੇ ਅੰਮ੍ਰਿਤ ਭਿੰਨੇ ਨੇਤਰ ਖੋਲ੍ਹੇ। ਇਕ ਵੇਰ ਕੁਰਬਲ ਕੁਰਬਲ ਕਰਦੇ ਲਹੂ ਦੇ ਤ੍ਰਿਹਾਇਆਂ ਵਲ ਵੇਖਿਆ। ਇਕ ਵੇਰ ਦਮ ਤੋੜ ਰਹੇ ਬੱਚਿਆਂ ਤੇ ਇਸਤ੍ਰੀਆਂ ਵਲ ਤੱਕਿਆ ਤੇ ਫੌਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਜੁੜ ਗਏ।

ਚੌਬਰ ਕੱਟਾ ਇੱਟ ਫੜ ਦਰਵਾਜ਼ੇ ਵਲ ਵਧਿਆ। ਉਸ ਨੂੰ ਤਕ ਸਟਸ਼ਨ ਮਾਸਟਰ ਕੁੰਜੀ ਲੈ ਗੇਟ ਵਲ ਆਇਆ, ਏਧਰ ਅਭਾਗੇ ਰਾਮ ਰਾਮ ਵਾ ਗੁਰੂ ਵਾ ਗੁਰੂ ਕਰੀ ਜਾ ਰਹੇ ਸਨ। ਦੋ ਪਾਸੀਂ ਜ਼ਿੰਦਗੀ ਅਤੇ ਮੌਤ ਦੇ ਫਰਿਸ਼ਤਿਆਂ ਵਿਚਾਲੇ ਯੁਧ ਚਲ ਰਿਹਾ ਸੀ ਇਤਨੇ ਨੂੰ ਪਤਾ ਨਹੀਂ ਲੱਗਾ ਕਿ ਕਿਥੋਂ ਇਕ ਗੋਰਾ ਨਸ਼ੋਸ ਉੱਚਾ ਲੰਮਾ ਸਾਰਜੰਟ ਸਿਰ ਤੇ ਹੈਟ ਪਾਈ ਬਾਰਾਂ ਬੋਰ ਦਾ ਪਸਤੌਲ ਲਟਕਾਈ ਗੇਟ ਕੋਲ ਆ ਗਿਆ ਤੇ ਇਸ਼ਾਰਾ ਕਰਦਿਆਂ ਕੜਕ ਕੇ ਬੋਲਿਆ, 'ਖਬਰਦਾਰ ! ਡਰਵਜ਼ਾ ਮਟ ਖੋਲੋ ! ਉਡਾ ਦੀਏ ਜਾਓਗੇ। ਸਟੇਸ਼ਨ ਮਾਸਟਰ ਦੇ ਹੱਥਾਂ ਦੇ ਤੋਤੇ ਉਡ ਗਏ ਤੇ ਚਲਦੇ ਚਲਦੇ ਕਦਮ ਰੁਕ ਗਏ। ਗੁੰਡਿਆਂ ਦੇ ਜ਼ੋਰ ਦੇਣ ਤੇ ਫੇਰ ਸਟੇਸ਼ਨ ਮਾਸਟਰ ਦਰਵਾਜ਼ੇ ਵਲ ਵਧਿਆ, ਅਜੇ ਅੱਡੀ ਧਰਤੀ ਤੋਂ ਉਠੀ ਹੀ ਸੀ ਕਿ ਕਾੜ-ਕਰਦੀ ਗੋਲੀ ਗੇਟ ਦੇ ਲਾਗੇ ਪਈ। ਫੇਰ ਤਾਂ ਕਈਆਂ ਦੀਆਂ ਘਿਘੀਆਂ ਬੱਝ ਗਈਆਂ। ਚਾਂ ਮਾਂ ਸ਼ੁਰੂ ਹੋ ਗਈ ਬੇ ਧੀਰੇ ਸਿਰ ਤੇ ਪੈਰ ਰਖ ਕੇ ਨਸੇ ! ਕਈ ਕਈ ਅਧਖੜ ਧੱਕਿਆਂ ਨਾਲ ਡਿੱਗੇ।

ਪਾਣੀ ਖੁਣੋ ਕਈ ਬੱਚੇ ਤੇ ਮਾਈਆਂ ਵਿਲਕ ਵਿਲਕ ਦਮ ਤੋੜ ਗਏ ਸਨ ਜਿਵੇਂ ਹਸਨ ਹੁਸੈਨ ਕਰਬਲਾ ਵਿਚ ਪ੍ਰਾਣ ਦਿਤੇ ਸਨ। ਇਹ ਥੋਤਾ ਗੱਡੀ ਪ੨ ਘੰਟੇ ਇਥੇ ਖਲੋਤੀ ਰਹੀ। ਇਸੇ ਸਾਰਜੰਟ ਦੀ ਮਦਦ ਨਾਲ ਇੰਜਨ ਆਏ ਤਾਂ ਸਫਰ ਨਵੇਂ ਸਿਰਿਓਂ ਚਾਲੂ ਹੋਇਆ। ਬਾਦਾਮੀ ਬਾਗ ਤੋਂ ਲਾਹੌਰ, ਮੀਆਂ ਮੀਰ ਤੇ ਮੁਗਲਪੁਰ ਤਕ ਅੰਦਮਬੋ ਆਦਮਬੋ, ਕਾਫਰ ਦਾ ਰੌਲਾ ਮੱਚ ਰਿਹਾ ਸੀ, ਇਸ ਸਮੇਂ ਤਕ ਕਈ ਹੋਰ ਸਾਥੀ ਵੀ ਵਿਛੜ ਗਏ, ਪਰ ਸੰਤਾਂ ਮਾਲਾ ਤੋਂ ਹੱਥ ਨਾ ਚੱਕੇ ਤੇ ਨਾ ਨੇਤਰ ਖੋਲ੍ਹੇ।

ਗੱਡੀ ਮੁਗਲਪੁਰੇ ਜਾ ਕੇ ਫੇਰ ਰੁਕ ਗਈ, ਗੁੰਡੇ ਬੇਵਤਨ ਮੁਸਾਫਰਾਂ ਨੂੰ ਨਹੀਂ ਸਨ ਚਾਂਹੰਦੇ ਕਿ ਬਚਕੇ ਜਾਣ, ਖਬਰੇ ਉਹਨਾਂ ਦੀ ਮਨਸਾ ਸੀ ਕਿ ਇਹ ਇਥੇ ਹੀ ਜੰਮੇ ਹਨ, ਇਹਨਾਂ ਇਥੋਂ ਦਾ ਜਲ ਪਾਣੀ ਵਰਤਿਆ ਹੈ, ਇਹਨਾਂ ਦੀ ਮਿੱਟੀ ਇਸੇ ਮਿੱਟੀ ਨਾਲ ਰਲੇ, ਪਰ :

ਜਾ ਕੌ ਰਾਖੇ ਸਾਂਵਰਾ ਮਾਰ ਨ ਸਾਕੈ ਕੋਇ ॥
ਬਾਲ ਨ ਬੀਕਾਂ ਕਰ ਸਕੈ ਸਭ ਜਗ ਬੈਰੀ ਹੋਇ ॥

ਪਤਾ ਨਹੀਂ ਲੱਗਾ ਓਸ ਸਾਰਜੰਟ ਨੂੰ ਕੌਣ ਬੁਲਾ ਲਿਆਇਆ ਓਹ ਮੁੜ ਡਰਾਈਵਰ ਦੇ ਸਿਰ ਤੇ ਜਾ ਖਲੋਤਾ ਤੇ ਪਸਤੌਲ ਤਾਣ ਕੇ ਬੋਲਿਆ, ਕਿਆ ਬਾਟ ਹੈ ? ਗਾੜੀ ਚਲਤੀ ਕਿਓਂ ਨਹੀਂ ? ਟੁਮ ਬਦਮਾਸ਼ ਹੋ। ਗਾੜੀ ਚਲਾਓ ! ਨਹੀਂ ਟੋ . . . ਡਰਾਈਵਰ ਨੂੰ ਆਪਣੀ ਮੌਤ ਨਜ਼ਰੀਂ ਆਉਣ ਲੱਗੀ। ਓਸੇ ਵੇਲੇ ਵਿਸਲ ਦਿਤੀ ਤੇ ਗੱਡੀ ਚੱਲ ਪਈ। ਤੇ ਅੱਠੀਂ ਦਿਨੀਂ ਵਾਘਿਓਂ ਪਾਰ ਹੋਈ। ਜਿਊਂਦੇ ਮੁਸਾਫਰਾਂ ਦੇ ਸਾਹ ਵਿਚ ਸਾਹ ਆਇਆ, ਅੰਮ੍ਰਿਤਸਰ ਪੁਜੇ। ਸਟੇਸ਼ਨ ਤੇ ਕਈ ਸੇਵਾ ਦਲ ਮੌਜੂਦ ਸਨ। ਗਰੀਬਾਂ ਦੀ ਮੰਦੀ ਹਾਲਤ ਵੇਖ ਕਈਆਂ ਦੇ ਅੱਥਰੂ ਆਪ ਮੁਹਾਰੇ ਵਹਿ ਤੁਰੇ। ਪ੍ਰਸ਼ਾਦੇ ਜਲ ਤੇ ਹੋਰ ਕਈ ਕੁਝ ਲੈ ਕੇ ਮਿਲੇ। ਪਰ ਸੰਘੋਂ ਕਿਵੇਂ ਲਥੇ, ਘੁਟ ਘੁਟ ਪਾਣੀ ਲਿਆ ਤਾਂ ਪਹਿਲਾਂ ਸੰਤਾਂ ਨੂੰ ਨਿਮਸਕਾਰ ਕੀਤੀ। ਫੇਰ ਜਾਣ ਪਛਾਣ ਵਾਲਿਆਂ ਵਲ ਤੁਰ ਗਏ।

ਸੰਤਾਂ ਦਾ ਸੰਗ ਸ੍ਰੀ ਭੈਣੀ ਸਾਹਿਬ ਆ ਗਿਆ, ਇਥੇ ਆ ਕੇ ਕਪੜਾ ਲੀੜਾ ਧੋਤਾ, ਭੁਖਾਂ ਲਾਹੀਆਂ। ਰੋਗੀਆਂ ਨੂੰ ਦਵਾ ਦਾਰੂ ਮਿਲਿਆ। ਕੁਝ ਚਿਰ ਓਥੇ ਠਹਿਰੇ, ਮੁੜ ਸ੍ਰੀ ਜੀਵਨ ਨਗਰ ਵਲ ਵਹੀਰਾਂ ਘਤ ਦਿੱਤੀਆਂ। ਆ ਕੇ ਸਤਿਗੁਰਾਂ ਦੇ ਦਰਸ਼ਨ ਕੀਤੇ। ਰੋ ਰੋ ਚਰਨ ਧੋਤੇ। ਸਤਿਗੁਰਾਂ ਦਾ ਦਿਲ ਦ੍ਰਵ ਗਿਆ, ਪਰ ਆਪਣੇ ਪੁਤਰ ਧੀਆਂ ਨੂੰ ਠੀਕ ਠਾਕ ਪੁਜਿਆ ਵੇਖ ਬਾਗੋ ਬਾਗ ਹੋ ਗਏ।

* * *

ਸੰਤ ਮਹਿੰਗਾ ਸਿੰਘ, ਜਹੜੇ ਸੰਤਾਂ ਦੇ ਪੋਤਰਿਆਂ ਵਿੱਚੋਂ ਹਨ, ਉਸ ਨਾਲ ਸੰਤ ਕਈ ਵੇਰ ਮਨ ਦੀਆਂ ਦੇਂਦੇ ਤੇ ਅਗਾ ਪਿੱਛਾ ਦਸਦੇ, ਉਸ ਲੇਖਕ ਨੂੰ ਦਸਿਆ ਕਿ ਸੰਤ ਇਕ ਦਿਨ ਬਰਾਜੇ ਤਾਂ ਕੀ ਵੇਖਿਆ ਕਿ ਸਤਿਗੁਰੂ ਪ੍ਰਤਾਪਸਿੰਘ ਜੀ ਕੋਲ ਖੜੇ ਸਨ,ਉਨ੍ਹਾਂ ਸੰਤਾਂ ਨੂੰ ਕਿਹਾ, 'ਗੋਪਾਲ ਸਿੰਘਾ ! ਮੈਂ ਇਥੇ ਰੁਕਦਾ ਹਾਂ, ਤੂੰ ਓਥੋ ਜਾ ਕੇ ਵੇਖਕੇ ਆ। ਸੰਤ ਗਏ ਤਾਂ ਕੀ ਵੇਖਦੇ ਹਨ ਕਿ ਇਨ੍ਹਾਂ ਦਾ ਆਪਣਾ ਸਰੂਪ ਬੈਠਾ ਹੈ ! ਤਿੰਨ ਧੂਣੀਆਂ ਤਪ ਰਹੀਆਂ ਹਨ। ਇਹ ਤਿੰਨਾਂ ਹੀ ਧੂਣੀਆਂ ਦੇ ਲਾਗੇ ਬੰਦਗੀ ਕਰਦੇ ਨਜ਼ਰੀਂ,ਆਏ। ਇਹ ਕੌਤਕ ਵੇਖ ਸੰਤ ਮੁੜੇ, ਸੰਤਾਂ ਆ ਕੇ ਸਚੇ ਪਾਤਸ਼ਾਹ ਦੇ ਚਰਨਾਂ ਵਿੱਚ ਹਾਜ਼ਰ ਹੋ ਦਸਿਆ। ਸਚੇ ਪਾਤਸ਼ਾਹ ਬਚਨ ਕੀਤਾ, 'ਤੂੰ ਤਿੰਨਾਂ ਜਨਮਾਂ ਤੋਂ ਮੇਰੇ ਨਾਲ ਮਿਲਣ ਵਾਸ਼ਤੇ ਤੱਪ ਕਰਦਾ ਰਹਿਆ ਹੈਂ, ਹੁਣ ਸਮਾਂ ਆਇਆ ਹੈ, ਬਸ ਹੁਣ ਹੋਰ ਕੁਝ ਲੋੜ ਨਹੀਂ।'

ਸੰਤ ਮਰਜ਼ੀ ਅਨੁਸਾਰ ਮਾਤ ਲੋਕ ਤੇ ਆਉਂਦੇ ਹਨ ਤੇ ਮੌਜ ਨਾਲ ਮਾਤ ਲੋਕ ਤੋਂ ਜਾਂਦੇ ਹਨ। ਸੰਤਾਂ ਦਾ ਅੰਤ ਦਾ ਸਮਾਂ ਵੀ ਬੜਾ ਵਿਚਿਤਰ ਹੈ, ਜਦ ਸੰਤਾਂ ਦਾ ਅੰਤਮ ਦਿਨ ਆਇਆ ਤਾਂ ਸਵੇਰੇ ੯ ਵਜੇ ਦੇ ਕਰੀਬ ਪ੍ਰਾਣ ਤਿਆਗ ਦਿਤੇ। ਹਾਲਾਂਕਿ ਸੰਤਾਂ ਦਾ ਕਿਸੇ ਨਾਲ ਮੋਹ ਨਹੀਂ ਸੀ, ਫਿਰ ਵੀ ਘਰ ਵਾਲੀਆਂ ਮਾਈਆਂ ਰੋਣ ਲੱਗ ਪਈਆਂ। ਮਾਈਆਂ ਦੇ ਰੋਣ ਨਾਲ ਸੰਤ ਮੁੜ ਦੇਹ ਵਿਚ ਆ ਗਏ ਤੇ ਮਾਈਆਂ ਨੂੰ ਵਿਰਲਾਪ ਕਰਨੋਂ ਰੋਕਿਆ। ਘਰ ਵਿਚ ਸ਼ਾਂਤੀ ਵਰਤ ਗਈ, ਜਦ ਪਿਛਲਾ ਪਹਿਰ ਹੋਇਆ ਤਾਂ ਸੰਤਾਂ ਸਮਾਂ ਪੁਛਿਆ ਤਾਂ ਉੱਤਰ ਮਿਲਿਆ ਚਾਰ ਵਜੇ ਹਨ। ਹੁਣ ਸੰਤਾਂ ਨੂੰ ਜ਼ੰਗਲ ਲੱਗ ਗਏ, ਪਰ ਸੰਤ ਜੀ ਪੂਰੀ ਹੋਸ਼ ਵਿਚ ਰਹੇ, ਜਿੰਨੀ ਵੇਰ ਜੰਗਲ ਗਏ ਆਪਣੀ ਕਿਰਿਆ ਆਪ ਸਾਦੀ, ਘੜੀ ਮੁੜੀ ਜੰਗਲ ਜਾਣ ਨਾਲ ਘਰ ਵਾਲਿਆਂ ਮੰਜੇ ਦ ਕੁਝ ਹਿੱਸਾ ਵੱਢ ਦੇਣਾਂ ਠੀਕ ਸਮਝਿਆ, ਪਰ ਸੰਤਾਂ ਰੋਕ ਦਿਤਾ। ਦੇਹ ਛੱਡਣ ਤੋਂ ਪਹਿਲਾਂ ਸੰਤਾਂ ਇਸ਼ਨਾਨ ਕੀਤਾ ਤੇ ਪ੍ਰਸ਼ਾਦੇ ਤੇ ਚਾਟੇ ਦੀ ਮੰਗ ਕੀਤੀ। ਸੰਤਾਂ ਪ੍ਰਸ਼ਾਦ ਵੀ ਛਕਿਆ ਤੇ ਚਾਟਾ ਵੀ। ਅਖੀਰ ਦਮ ਤਕ ਪੂਰੀ ਹੋਸ਼ ਰਹੀ, ਨੇਤਰ ਵੇਖਦੇ ਰਹੇ, ਕੰਨ ਸੁਣਦੇ ਰਹੇ, ਰਸਨਾ ਨਾਮ ਜਪਦੀ ਰਹੀ। ੭ ਵਜੇ ਦੇ ਕਰੀਬ ੨੦੪੨ ਗਰਮੀਆਂ ਦੇ ਦਿਨੀਂ ਹੱਥ ਜੋੜ ਸਭ ਨੂੰ ਸਤਿ ਸ੍ਰੀ ਅਕਾਲ ਬੁਲਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਜਾ ਬਰਾਜੇ।

ਉਹਨਾਂ ਦੇ ਸਸਕਾਰ ਸਮੇਂ ਗੁਰੂ ਪ੍ਰਵਾਰ ਦਰਸ਼ਨ ਦਿਤੇ। ਸਾਰਾ ਇਲਾਕਾ ਹੁਮ ਹੁਮਾ ਕੇ ਪੁਜਾ। ਸ਼ਬਦ ਕੀਰਤਨ ਕਰਦਿਆਂ ਅੰਤਮ ਯਾਤਰਾ ਪੂਰਨ ਕੀਤੀ। ਮਹਾਰਾਜ ਬੀਰ ਸਿੰਘ ਜੀ ਸਸਕਾਰ ਤਕ ਸਾਥ ਰਹਿਣ ਦੀ ਬਖਸ਼ਿਸ਼ ਹੋਈ। ਸੰਤਾਂ ਦਾ ਉਨ੍ਹਾਂ ਦੀਆਂ ਪੈਲੀਆਂ ਵਿਚ ਸਸਕਾਰ ਕੀਤਾ। ਭੋਗ ਸਮੇਂ ਬੜਾ ਭਾਰੀ ਮੇਲਾ ਹੋਇਆ।

ਮਾਸਟਰ ਅਮਰੀਕ ਸਿੰਘ,
ਸੰਤ ਤੇਜਾ ਸਿੰਘ

ਮਹਿੰਗਾ ਸਿੰਘ ਪੋਤਰਾ



# ਸੰਤ ਲਾਲ ਸਿੰਘ ਜੀ ਭੂਰੇ ਗਿਲ

ਰੱਬ ਦੇ ਵਿਹੜੇ ਦੇ ਖਿਡਾਰੀ, ਜਿਨ੍ਹਾਂ ਦੇ ਚੰਨ ਸੂਰਜ ਖੇਨੂੰ, ਆਕਾਸ਼ ਪਾਤਾਲ ਸੈਰ ਗਾਹ, ਅਰਸ਼ ਕੁਰਸ਼ ਦੇ ਮਾਲਿਕ ਦੇ ਸਾਂਝੀ, ਮਸਤੀ ਦੇ ਵਣਜਾਰੇ, ਮਾਰਫਤ ਦੇ ਬਪਾਰੀ, ਅਕੀਦਤ ਦੇ ਸਾਗਰ, ਵਾਹਿਦਨੀਅਤ ਦੇ ਸੁਮੇਰ, ਕਾਦਰ ਦੀ ਕੁਦਰਤ 'ਚ ਕਾਦਿਰ ਦੇ ਮੁਤਲਗੀ, ਹਮਦਰਦੀ ਦੇ ਚਸ਼ਮੇਂ ਦਇਆ ਦੇ ਸੋਮੇ, ਮੁਹੱਬਤ ਦੇ ਮੁਜਸਮ, ਰੂਹਾਨੀਅਤ ਦੇ ਮੁਨਾਰੇ, ਹਰੇਕ ਨੂੰ ਗਲਵਕੜੀ 'ਚ ਲੈਣ ਦੇ ਆਸ਼ਕ, ਇਹ ਸਨ ਭੂਰੇ ਗਿਲ ਜ਼ਿਲਾ ਅੰਮ੍ਰਿਤਸਰ ਦੇ ਇਕ ਸਰਦੇ ਪੁਜਦੇ ਸ: ਅਤਰ ਸਿੰਘ ਗਿਲ ਦੇ ਲਾਡਲੇ ਪੁਤਰ। ਇਨ੍ਹਾਂ ਦਾ ਜਨਮ ੧੮੫੩ ਈਸਵੀ ਵਿਚ ਹੋਇਆ।

ਉਹਨਾਂ ਦੇ ਬੁਲ੍ਹਾਂ ਵਿਚੋਂ ਫੁਲ ਕਿਰਦੇ ਸਨ। ਸ਼ਬਦਾਂ ਵਿਚੋਂ ਸ਼ਹਿਦ ਝਣਦਾ ਸੀ। ਨੇਤਰਾ ਵਿਚ ਨੂਰ ਵਰਸੇ, ਉਹਨਾਂ ਦੀ ਕੂਕ ਨਾਲ ਖੰਡ ਬ੍ਰਹਿਮੰਡ ਤੇ ਵਜਦ ਤਾਰੀ ਹੋ ਜਾਂਦਾ ਸ਼ੀ ਤੇ ਉਹਨਾਂ ਦੀ ਹੂਕ ਨਾਲ ਕਾਇਨਾਤ ਰਕਸ ਕਰਨ ਲੱਗ ਪੈਂਦੀ ਸੀ। ਇਹਨਾਂ ਨੂੰ ਰੂਹਾਨੀਅਤ ਦੇ ਚਸ਼ਮੇ ਦੀ ਦਸ ਪਾਣ ਵਾਲੇ ਸੰਤ ਵਰਿਆਮ ਸਿੰਘ ਛੈਣਿਆਂ ਵਾਲੇ ਸਨ, ਜਿਨ੍ਹਾਂ ਅੱਖ ਦੇ ਪਲਕਾਰੇ ਵਿਚ ਨਰਕ ਦੇ ਗੰਦੇ ਟੋਏ ਵਲ ਰੁੜ ਰਹੇ ਨੂੰ ਸਵਰਗ ਦੇ ਗੁਲਜ਼ਾਰ ਵਿਚ ਆਤਮਕ ਤਖਤ ਤੇ ਬਿਠਾ ਦਿੱਤਾ। ਜਿਸ ਦਿਨ ਤੋਂ ਸੰਤਾਂ ਦੇ ਕੰਨਾਂ ਵਿਚ ਫੂਕ ਵਜੀ, ਇਹਨਾਂ ਵਾਸਤੇ ਬਹਿਸ਼ਤਾਂ ਦੇ ਦਰਵਾਜ਼ ਖੁਲ੍ਹ ਗਏ। ਫਰਿਸ਼ਤਿਆਂ ਸਿਜਦੇ ਕਰਨੇ ਅਰੰਭੇ ਤੇ ਹੂਰਾਂ ਸੇਵਾ ਵਿਚ ਹਾਜ਼ਰ ਰਹਿਣ ਲੱਗੀਆਂ।

ਆਪ ਦਾ ਜੀਵਨ ਅਮੀਰ ਸਰਦਾਰਾਂ ਵਾਲਾ ਸੀ। ਕੁਸ਼ਤੀ ਲੜਨੀ, ਮੁਗਦਰ ਚੁਕਨਾ, ਮੁੰਗਲੀਆਂ ਫੇਰਨਾ ਅਤੇ ਸ਼ਿਕਾਰ ਖੇਡਣਾ ਇਹ ਇਹਨਾਂ ਦੇ ਸ਼ੁਗਲ ਸਨ। ਇਕ ਸੇਰ ਘਿਓ ਰੋਜ਼ਾਨਾ ਇਹਨਾਂ ਦੀ ਖੁਰਾਕ ਸੀ। ਆਪ ਦੀਆਂ ਦੋ ਸ਼ਾਦੀਆਂ ਹੋਈਆਂ, ਜਿਨ੍ਹਾਂ ਤੋਂ ਇਕ ਲੜਕੀ ਅਤੇ ਤਿੰਨ ਲੜਕੇ ਹੋਏ।

ਭਰ ਜਵਾਨੀ ਵਿਚ ਇਕ ਦਿਨ ਜਦ ਆਪ ਸ਼ਿਕਾਰ ਜਾਣ ਵਾਸਤੇ ਪਿੰਡ ਤੋਂ ਬਾਹਰ ਨਿਕਲੇ ਤਾਂ ਅਗੋਂ ਸੰਤ ਵਰਿਆਮ ਸਿੰਘ ਜੀ (ਪ੍ਰਸਿੱਧ ਬਾਬਾ ਛੈਣਿਆਂ

ਵਾਲੇ) ਅਚਾਨਕ ਹੀ ਮਿਲ ਪਏ ਅਤੇ ਕਿਹਾ, ਲਾਂਲੂ ਇਧਰ ਆ, ਤੈਨੂੰ ਨਾਮ ਦੇਈਏ। ਆਪ ਬੜੇ ਅਖੜ ਖਾਨ ਸਨ, ਕਿਸੇ ਦਾ ਹੁਕਮ ਘੱਟ ਹੀ ਮੰਨਦੇ ਸਨ, ਪਰ ਬਾਬਾ ਜੀ ਦਾ ਕਹਿਣਾ ਮੋੜ ਨਾ ਸਕੇ, ਉਹਨਾਂ ਦੇ ਪਾਸ ਖੜੇ ਹੋ ਕੇ ਕਹਿਣ ਲਗੇ, ਨਾਮ ਬੇਸ਼ਕ ਦੇ ਦੇਵੋ, ਪਰ ਮੈਂ ਸ਼ਿਕਾਰ ਖੇਡਣੋਂ ਨਹੀਂ ਹਟਣਾ। ਬਾਬਾ ਜੀ ਨੇ ਮਸਤੀ ਵਿਚ ਕਿਹਾ, ਜੇ ਇਸ ਨਾਮ ਵਿਚ ਸ਼ਕਤੀ ਹੋਵੇਗੀ ਤਾਂ ਆਪੇ ਸ਼ਿਕਾਰ ਛੁਡਾ ਦੇਵੇਗਾ, ਕਹਿਕੇ ਆਪਣੀ ਗਲਵਕੜੀ ਵਿਚ ਲੈਕੇ ਭਜਨ ਦਸ ਦਿਤਾ। ਸੰਤ ਦਸਦੇ ਹੁੰਦੇ ਸਨ ਕਿ ਮੈਨੂੰ ਰੋਮ ਹਰਸ਼ ਹੋਗਿਆ, ਮੈਂ ਆਪਣੇ ਆਪ ਨੂੰ ਧਰਤੀ ਤੋਂ ਉੱਚਾ ਉੱਠਿਆ ਹੋਇਆ ਅਨੁਭਵ ਕਰਨ ਲੱਗਾ, ਸਾਰੇ ਸਰੀਰ ਵਿਚ ਝਰਨਾਟ ਛਿੜ ਗਈ ਤੇ ਠੰਡ ਵਰਤ ਗਈ।

ਹੁਣ ਸ਼ਿਕਾਰ ਜਾਣ ਨੂੰ ਦਿਲ ਨਹੀਂ ਕਰਦਾ ਸੀ, ਪਰ ਸਾਥੀਆਂ ਦੇ ਮਜਬੂਰ ਕਰਨ ਤੇ ਦਿਲ ਨਖਾਸਤਾਂ ਘੋੜੀ ਉਪਰ ਸਵਾਰ ਹੋ ਕੇ ਸ਼ਿਕਾਰ ਨੂੰ ਚਲ ਪਿਆ। ਜੰਗਲ ਵਿਚੋਂ ਇਕ ਖਰਗੋਸ਼ ਨਿਕਲਿਆ, ਉਸ ਦੇ ਪਿਛੇ ਕੁੱਤੇ ਅਤੇ ਆਪਦੀ ਘੋੜੀ ਦੋੜੇ ਅਗੇ ਇਕ ਨਦੀ ਵਗਦੀ ਸੀ, ਖਰਗੋਸ਼ ਕੁੱਤੇ ਅਤੇ ਘੋੜੀ ਸਮੇਤ ਆਪ ਭੀ ਨਦੀ ਵਿਚ ਡੁੱਬੇ, ਘੋੜੀ ਜ਼ੋਰ ਵਾਲੀ ਸੀ ਗੋਤਾ ਖਾ ਕੇ ਵੀ ਜ਼ੋਰ ਨਾਲ ਨਦੀ ਵਿਚੋਂ ਨਿਕਲਕੇ ਅਗਲੇ ਕਿਨਾਰੇ ਪੁਜਕੇ ਬੇਹੋਸ਼ ਹੋ ਗਈ। ਆਪ ਨੂੰ ਭੀ ਬੇਹੋਸ਼ੀ ਦੀ ਹਾਲਤ ਵਿਚ ਸਾਥੀਆਂ ਘਰ ਲਿਆਂਦਾ, ਇਸ ਘਟਨਾ ਕਾਰਨ ਕੁਝ ਦਿਨ ਢਿੱਲੇ ਮਠੇ ਰਹੇ, ਪਰ ਫੇਰ ਸ਼ਿਕਾਰ ਨਹੀਂ ਗਏ।

ਇਕ ਦਿਨ ਸਾਥੀਆਂ ਨੇ ਖਰਗੋਸ਼ ਦਾ ਮਾਸ ਰਿੰਨ੍ਹ ਕੇ ਲਿਆ ਦਿਤਾ ਅਤੇ ਉਹਨਾਂ ਦੇ ਮਜਬੂਰ ਕਰਨ ਤੇ ਥੋੜ੍ਹਾ ਜਿਹਾ ਖਾ ਲਿਆ, ਪਰ ਉਸ ਦੇ ਅਸਰ ਨਾਲ ਸਾਰਾ ਸਰੀਰ ਸੁਜ ਗਿਆ, ਫੇਰ ਮਾਸ ਦਾ ਵੀ ਤਿਆਗ ਕਰ ਦਿਤਾ ਅਤੇ ਪੂਰੀ ਰਹਿਤ ਮਰਯਾਦਾ ਰਖਕੇ ਨਾਮਧਾਰੀ ਪੰਥ ਵਿਚ ਪ੍ਰਵੇਸ਼ ਕਰ ਲਿਆ।

ਸਰਦਾਰੀ ਲਬਾਸ ਉਤਾਰ ਦਿਤਾ, ਖੱਦਰ ਦੀ ਅਲਫੀ ਅਤੇ ਕਛਹਿਰਾ ਪਹਿਣ ਲਏ। ਆਖਰੀ ਸਾਸ ਤਕ ਇਹ ਬਾਣਾ ਅਪਣਾਇਆ। ਘਰ ਵਿਚ ਅਖੰਡ ਪਾਠ ਸ਼ੁਰੂ ਕਰਵਾ ਦਿਤੇ। ਕਈ ਪੁਸ਼ਤਾਂ ਦਾ ਸ਼ਾਹੂਕਾਰਾ ਸੀ, ਉਹ ਸਭ ਵਹੀ ਖਾਤੇ ਬਾਹਰ ਦੇ ਛੱਪੜ ਵਿਚ ਸੁਟ ਦਿਤੇ ਅਤੇ ਐਲਾਨ ਕਰ ਦਿਤਾ ਕਿ ਮੈਂ ਕਿਸੇ ਪਾਸੋਂ ਕੁਝ ਨਹੀਂ ਲੈਣਾ ਜੇ ਕਿਸੇ ਅਸਾਮੀ ਦਾ ਦਿਲ ਕਰੇ ਤਾਂ ਲੰਗਰ ਵਿਚ ਰਸਦ ਪਾ ਦੇਵੇ। ਇਹਨਾਂ ੧੦੧ ਅਖੰਡ ਪਾਠ ਕਰਾਏ। ਸਾਰਾ ਸਾਲ ਸੰਗਤ ਦਾ ਮੇਲਾ ਲੱਗਾ ਰਿਹਾ। ਇਕ ਦਿਨ ਅਨੋਖਾ ਹੀ ਖੇਲ ਰਚਿਆ ਗਿਆ, ਘਰ ਵਿਚ ਜੋ ਪੂੰਜੀ ਸੀ ਸਭ ਗੁਰੂ ਕੇ ਲੰਗਰ ਦੀ

ਭੇਟਾ ਕਰ ਦਿਤੀ। ਫਿਰ ਜ਼ਮੀਨ ਵੇਚਕੇ ਗੁਰੂ ਲੇਖੇ ਲਾਉਣ ਦਾ ਪ੍ਰੋਗਰਾਮ ਬਣਾਇਆ, ਪਰ ਆਂਪਦੇ ਇਕ ਨਾਵਲਦ ਚਾਚਾ ਜੀ ਨੇ ਇਹ ਕੰਮ ਨਾ ਕਰਨ ਦਿਤਾ। ਕਈ ਸਾਲਾਂ ਤੋਂ ਜਮ੍ਹਾਂ ਕੀਤੇ ਕਣਕ ਦੇ ਗੁਦਾਮ ਸਭ ਖਾਲੀ ਕਰ ਦਿਤੇ।

ਉਹਨੀਂ ਦਿਨੀਂ ਗੁਰਗੱਦੀ ਉਪਰ ਸਤਿਗੁਰੂ ਹਰੀ ਸਿੰਘ ਜੀ ਬਰਾਜਮਾਨ ਸਨ, ਉਹਨਾਂ ਦੇ ਸੰਪਰਕ ਵਿਚ ਆ ਕੇ ਸਤਿਗੁਰੂ ਰਾਮ ਸਿੰਘ ਜੀ ਦੀ ਬਖਸ਼ੀ ਹੋਈ ਪੂਰਨ ਨਾਮਧਾਰੀ ਰਹਿਤ ਮਰਯਾਦਾ ਧਾਰਨ ਕੀਤੀ। ਅੱਠਾਂ ਪਹਿਰਾਂ ਵਿਚ ਸਤ ਵਾਰ ਅਸ਼ਨਾਨ ਕਰਦੇ ਸਨ। ਸਤ ਕਛਿਹਰੇ ਬਣਵਾਏ ਜੋ ਫਿਰ ਵੀ ਗਿੱਲੇ ਹੀ ਰਹਿੰਦੇ ਸਨ। ਢੋਲਕੀ ਛੈਣਿਆਂ ਨਾਲ ਕੀਰਤਨ ਕਰਦੇ ਸਨ।

ਉਹਨਾਂ ਦਿਨਾਂ ਵਿਚ ਭੈਣੀ ਸਾਹਿਬ ਪੁਲਸ ਦੀ ਚੌਕੀ ਬੈਠੀ ਹੋਣ ਕਾਰਨ ਸਤਿਗੁਰੂ ਹਰੀ ਸਿੰਘ ਜੀ ਬਾਹਰ ਨਹੀਂ ਜਾ ਸਕਦੇ ਸਨ, ਇਸ ਲਈ ਆਪ ਆਪਣੇ ਜਥੇ ਸਮੇਤ ਪਿੰਡੋ ਪਿੰਡ ਦੀਵਾਨ ਲਗਾਂਦੇ ਪੈਦਲ ਹੀ ਭੈਣੀ ਸਾਹਿਬ ਪੁਜ ਜਾਂਦੇ ਅਤੇ ਓਥੇ ਡੇਰੇ ਦੇ ਪਿਛਵਾੜੇ ਇਕ ਪਿਪਲ ਦੇ ਦਰਖਤ ਥਲੇ ਸਾਰੀ ਰਾਤ ਦੀਵਾਨ ਲਗਾਈ ਰਖਦੇ। ਓਥੇ ਹੀ ਪਿਛਲੀ ਕੰਧ ਦੇ ਉਪਰੋਂ ਦੀ ਮਾਤਾ ਜੀਵਨ ਕੌਰ ਜੀ ਲੰਗਰ ਭੇਜਦੇ ਸਨ। ਕਈ ਵਾਰ ਪੁਲਸ ਘੇਰ ਕੇ ਚੌਕੀ ਵਿਚ ਲੈ ਜਾਂਦੀ ਅਤੇ ਇਕ ਦੋ ਦਿਨ ਰਖਕੇ ਛੱਡ ਦਿਤੇ ਜਾਂਦੇ ਪਰ ਆਪ ਫਿਰ ਭੀ ਇਹ ਯਾਤਰਾ ਕਰਨੋ ਨਾ ਹਟੇ।

ਉਸ ਸਮੇਂ ਗੁਰੂ ਕਾ ਅਤੁਟ ਲੰਗਰ ਭੈਣੀ ਸਾਹਿਬ ਚਲਦਾ ਸੀ, ਪਰ ਇਕ ਲੰਗਰ ਭੂਰੇ ਗਿਲ ਵਿਚ ਜਾਰੀ ਹੋ ਗਿਆ। ਆਪ ਭਜਨ ਬੰਦਗੀ ਵਿਚ ਇਤਨੇ ਲੀਨ ਹੋਏ ਕਿ ਦੁਨੀਆਂ ਦੇ ਸਾਰੇ ਰਸ ਕਸ ਤਿਆਗ ਦਿਤੇ। ਪ੍ਰਸ਼ਾਦਾ ਇਕ ਵਕਤ ਛਕਦੇ, ਪਰ ਮਿੱਠਾ ਬਿਲਕੁਲ ਤਿਆਗ ਦਿਤਾ। ਭੋਗ ਦਾ ਕੜਾਹ ਪ੍ਰਸ਼ਾਦ ਭੀ ਨਹੀਂ ਲੈਂਦੇ ਸਨ, ਆਪ ਦੀ ਇਸ ਕਠਨ ਤਪਸਿਆ, ਤਿਆਗ ਅਤੇ ਨਾਮਧਾਰੀ ਪੰਥ ਪ੍ਰਤੀ ਸ਼ਰਧਾ ਦਾ ਬਹੁਤ ਪ੍ਰਭਾਵ ਨਾਮਧਾਰੀ ਸੰਗਤ ਵਿਚ ਪ੍ਰਕਾਸ਼ਮਾਨ ਹੋਣ ਕਰਕੇ ਆਪ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਮਹਾਰਾਜ ਦੇ ਵਿਸ਼ੇਸ਼ ਮਨਜ਼ੂਰ ਨਜ਼ਰ ਹੋ ਗਏ। ਸਤਿਗੁਰਾਂ ਉਪਰ ਹਾਰਦਿਕ ਸ਼ਰਧਾ ਰਖਦੇ ਸਨ ਕਿ ਅਖੀਰ ਉਮਰ ਤਕ ਜਦੋਂ ਭੀ ਕਦੇ ਬਚਨ ਬਿਲਾਸ ਵਿਚ ਸਤਿਗੁਰੂ ਹਰੀ ਸਿੰਘ ਜੀ ਦਾ ਜ਼ਿਕਰ ਕਰਦੇ ਤਾਂ ਅਖਾਂ ਵਿਚੋਂ ਜਲ ਵਗ ਤੁਰਦਾ ਅਤੇ ਵੈਰਾਗੀ ਹੋ ਉਠਦੇ ਸਨ। ਜਦ ਸਤਿਗੁਰੂ ਪ੍ਰਤਾਪ ਸਿੰਘ ਜੀ ਗੱਦੀ ਤੇ ਬੈਠੇ ਤਾਂ ਸਭ ਤੋਂ ਪਹਿਲਾਂ ਇਹਨਾਂ ਮੱਥਾ ਟੇਕਿਆ।

ਸੰਨ ੧੯੨੮ ਦੀ ਦੀਵਾਲੀ ਦਾ ਦੀਵਾਨ ਅੰਮ੍ਰਿਤਸਰ ਨਾਮਧਾਰੀ ਗੁਰਦਵਾਰੇ ਦੇ ਸਾਹਮਣੇ ਲਕੜ ਮੰਡੀ ਵਿਚ ਲੱਗਾ ਹੋਇਆ ਸੀ। ਆਪ ਕੀਰਤਨ ਕਰਨ ਸਮੇਂ

ਪੰਡਾਲ ਵਿਚ ਖੜੇ ਹੋ ਕੇ ਸ਼ਬਦ ਪੜ੍ਹਦੇ ਸਨ ਅਤੇ ਰਾਗੀ ਸਿੰਘ ਥਲੇ ਬੈਠੇ ਸਾਜਾਂ ਨਾਲ ਬੋਲਦੇ ਸਨ। ਸੰਧਿਆ ਹੋ ਚੁਕੀ ਸੀ, ਗੈਸ ਜਗ ਚੁਕੇ ਸਨ, ਸ਼ਬਦ ਦਾ ਪ੍ਰਭਾਵ ਬਹੁਤ ਵੈਰਾਗਮਈ ਸੀ, ਬਹੁਤ ਮਸਤਾਨੇ ਪੰਡਾਲ ਵਿਚ ਨਿਰਤ ਕਰ ਰਹੇ ਸਨ, ਧੰਨ ਸਤਿਗੁਰੂ ਰਾਮ ਸਿੰਘ ਜੀ ਦੀ ਧੁਨੀ ਬੁਲੰਦ ਹੋ ਰਹੀ ਸੀ, ਸਾਰੀ ਸੰਗਤ ਹੀ ਮਸਤਾਨੀ ਹੋ ਰਹੀ ਸੀ। ਉਸ ਸ਼ਮੇਂ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਦਾ ਵਿਯੋਗ ਪ੍ਰਬਲ ਸੀ, ਦੀਵਾਨ ਵਿਚ ਆਮ ਕੂਕਾਂ ਨਿਕਲ ਰਹੀਆਂ ਸਨ, ਸੋ ਐਸੇ ਬੈਰਾਗ ਭਰਪੂਰ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਆਸਨ ਉਪਰ ਬੈਠੇ ਵੈਰਾਗੀ ਹੋ ਗਏ।

ਮੈਂ ਉਸ ਵਕਤ ਦੀਵਾਨ ਵਿਚ ਬੈਠਾ ਸ਼ੀ, ਓਹ ਸਮਾਂ ਹੁਣ ਭੀ ਜਦੋਂ ਮੈਨੂੰ ਯਾਦ ਆਉਂਦਾ ਹੈ ਮੈਂ ਭਾਵਕ ਹੋ ਜਾਂਦਾ ਹਾਂ, ਨਾ ਹੀ ਮੈਨੂੰ ਹੁਣ ਕਿਸੇ ਹੋਰ ਦੀਵਾਨ ਜਾਂ ਕੀਰਤਨ ਦਾ ਸਵਾਦ ਹੀ ਆਉਂਦਾ ਹੈ ਅਤੇ ਨਾ ਹੀ ਉਹ ਸ਼ਾਂਤੀ ਪ੍ਰਾਪਤ ਹੁੰਦੀ ਹੈ।

ਇਹਨਾਂ ਨੇ ਸ੍ਰਿਸ਼ਟੀ ਦੇ ਮਾਲਕ ਨਾਲ ਸਾਂਝ ਪਾਉਣ ਹਿਤ ਸਿਫਤ ਸਲਾਹ ਦਾ ਰਾਹ ਚੁਣਿਆ ਕੀਰਤਨ ਕਰਨ ਲਗੇ। ਇਕ ਸਰਦਾਰੀ ਛਡ ਬਣੇ ਫੱਕਰ, ਦਗ ਦਗ ਕਰਦਾ ਨੂਰਾਨੀ ਚਿਹਰਾ, ਮੋਟੇ ਨੇਤਰ, ਕੋਇਲ ਵਰਗੀ ਆਵਾਜ਼, ਪੂਰਨ ਵਰਗੇ ਤਿਖੇ ਨਕਸ਼, ਪਰ ਇਹਨਾਂ ਨੂੰ ਮਿਲ ਗਿਆ ਪੂਰਨ ਗੁਰੂ, ਜਿਨ੍ਹਾਂ ਦੇ ਉਪਦੇਸ਼ ਜਿਤੇਂਦਰ ਬਣਾ ਦਿਤਾ, ਜੋ ਆਇਆ ਉਹ ਸ਼ਰਨੀ ਲੱਗਾ :

ਕਲਿ ਕੀਰਤਨ ਨਾਮੁ ਅਧਾਰ ॥

ਇਸ ਭਿਆਨਕ ਜੁਗ ਵਿਚ ਕਲਿਜੁਗੀ ਅੰਗਿਆਰਾਂ ਤੋਂ ਬਚਨ ਵਾਸਤੇ, ਕੀਰਤਨ ਦੇ ਬਰਫਾਨੀ ਚਸ਼ਮੇ ਦੇ ਟੂਬੇ ਤੇ ਨਾਮ ਦੇ ਚੰਦਨ-ਲੇਪ ਹੀ ਕੰਮ ਦੇ ਸਕਦੇ ਹਨ। ਉਹਨਾਂ ਅੰਗਿਆਰਿਆਂ ਤੋਂ ਬਚਾਣ ਖਾਤਰ ਕੀਰਤਨ ਦਾ ਅੰਮ੍ਰਿਤ ਵੰਡਿਆ। ਉਹਨਾਂ ਦੇ ਦੀਵਾਨ ਵਿਚ ਹਿੰਦੂ, ਮੁਸਲਮਾਨ, ਗੈਰ ਨਾਮਧਾਰੀ ਸਭ ਆ ਰੰਗ ਮਾਣਦੇ। ਮੁਸਲਿਮ ਅੱਲਾ ਹੂ, ਅੱਲਾ ਹੂ ਕਰਦੇ ਵਜਦ ਵਿਚ ਆ ਜਾਂਦੇ। ਹਿੰਦੂ ਭਰਾ ਹਰੇ ਰਾਮ, ਹਰੇ ਕ੍ਰਿਸ਼ਨ ਕਹਿ ਨਿਰਤ ਆਰੰਭ ਦੇਂਦੇ। ਸੰਤ ਜਦ ਇਕ ਹੱਥ ਕੰਨ ਤੇ ਰਖ ਦੂਜੀ ਬਾਂਹ ਖੜ੍ਹੀ ਕਰ ਪੜ੍ਹਦੇ, 'ਦੂਈ ਦੂਰ ਕਰੋ, ਕੋਈ ਹੋਰ ਨਹੀਂ, ਸਭ ਸਾਧ ਲਖੋ ਕੋਈ ਚੋਰ ਨਹੀਂ, ਤਾਂ ਸਾਰੇ ਦੀਵਾਨ ਵਿਚ ਕਿਲਕਾਰੀਆਂ ਵੱਜਣ ਲਗ ਪੈਂਦੀਆਂ। ਸੰਤ ਸਿੱਧੀ ਸਾਦੀ ਬੋਲੀ ਵਿਚ ਅਜੇਹੀਆਂ ਉਧਾਰਨਾਂ ਦੇਂਦੇ ਕਿ ਸਰੋਤਿਆਂ ਦੇ ਦਿਲਾਂ ਦੀ ਤੈਹਾਂ ਵਿੰਨ ਅੰਦਰਲੇ ਨੂੰ ਟੂੰਬਦੇ। ਸੰਤ ਕਿਹਾ ਕਰਦੇ ਇਹ ਮਾਨਸ ਜਨਮ ਅਮੋਲਾ ਹੈ, ਨਾਮ ਸਿਮਰ ਸਫਲਾ ਕਰ ਲਵੋ, ਨਹੀਂ ਤਾਂ ਚੋਰਾਸੀ ਲੱਖ ਵਖਰਾ ਜੰਮਣਾ ਤੇ

ਚੌਰਾਸੀ ਲਖ ਵਾਰੀ ਮਰਨਾ ਤੇ ਵਿਚਲੀ ਧੂਹ ਘਸੀਟ ਵਖਰੀ ।

੧੯੩੪ ਫਗਣ ਦੇ ਮਹੀਨੇ ਮੈਂ ਇਕ ੨ ਏਕੜ ਖੇਤ ਵਿਚ ਸੰਗਤਰੇ ਦਾ ਬਾਗ ਲਗਾਇਆ ਸੀ, ਉਸ ਵਕਤ ਆਪ ਬਾਹਰ ਕਿਸੇ ਮੇਲੇ ਉਪਰ ਗਏ ਹੋਏ ਸਨ, ਜਿਸ ਕਰਕੇ ਮੈਂ ਬਾਗ ਲਗਾਉਣ ਦੀ ਆਗਿਆ ਨਾ ਲੈ ਸਕਿਆ ਚੂੰਕਿ ਮੈਂ ਹਰ ਕੰਮ ਮਨਜ਼ੂਰੀ ਲੈ ਕੇ ਕਰਦਾ ਸਾਂ, ਇਸ ਲਈ ਮੈਨੂੰ ਡਰ ਵਾਪਰਿਆ ਕਿ ਨਾਰਾਜ਼ ਨਾ ਹੋਵਣ । ਥੋੜ੍ਹੇ ਦਿਨਾਂ ਪਿਛੋਂ ਜਦ ਘਰ ਆਏ ਤਾ ਇਕ ਦਿਨ ਕਹਿਣ ਲਗੇ ਮੈਂ ਤੇਰਾ ਬ ਗ ਲੱਗਾ ਵੇਖ ਆਇਆ ਹਾਂ, ਬੂਟੇ ਚੰਗੇ ਤੁਰ ਪਏ ਹਨ, ਪਰ ਕਾਹਨੂੰ ਲਗਾਣਾ ਸੀ ਤੂੰ ਕੇਹੜੇ ਇਸ ਦੇ ਫਲ ਖਾਣੇ ਹਨ । ਇਹੀ ਵਾਕ ਸਿੱਧ ਹੋਇਆ ਮੈਂ ਇਕ ਕਤਲ ਕੇਸ ਵਿਚ ਅਸਲੋਂ ਬੇਗੁਨਾਹ ਹੁੰਦਾ ਹੋਇਆ ਹੀ ੧੨ ਸਾਲ ਪਿੰਡੋਂ ਬਾਹਰ ਰਿਹਾ ਅਤੇ ਇਸ ਬਾਗ ਦਾ ਫਲ ਮੇਰੇ ਨਸੀਬ ਨਾ ਹੋਇਆ ।

੧੯੩੪ ਮਹੀਨਾ ਜੇਠ ਦੀ ਬਾਤ ਹੈ, ਗੁਜਰਾਂਵਾਲੇ ਤੋਂ ਸੰਗਤ ਦੀ ਚਿੱਠੀ ਆਈ, ਆਪ ਨੂੰ ਓਥੇ ਦਰਸ਼ਨ ਦੇਣ ਲਈ ਬੁਲਾਇਆ ਸੀ, ਜਦ ਜਾਣ ਲਗੇ ਤਾਂ ਮੈਨੂੰ ਕਹਿਣ ਲਗੇ ਮੈਂ ਗੁਜਰਾਂਵਾਲਾ ਚਲਿਆ ਹਾਂ, ਮੇਰਾ ਹੁਣ ਅੰਤ ਸਮਾਂ ਆ ਗਿਆ ਹੈ, ਸ਼ਾਇਦ ਵਾਪਸ ਨਾ ਆ ਸਕਾਂ, ਮੇਰੇ ਪਿਛੋਂ ਮੇਰੇ ਨਮਿਤ ਕੋਈ ਬੜਾ ਅਡੰਬਰ ਨਾ ਕਰਨਾ ਮੈਂ ਤਾਂ ਪਹਿਲਾਂ ਕੀਤਾ ਦਾਨ ਦਾ ਫਲ ਵੀ ਗੁਰੂ ਤੋਂ ਨਹੀਂ ਮੰਗਦਾ, ਜਿਸ ਲਈ ਮੈਨੂੰ ਦੁਬਾਰਾ ਜਨਮ ਲੈਣਾ ਪਵੇ, ਪਰ ਤੁਸਾਂ ਉਕਨਾ ਨਹੀਂ ਇਸ ਲਈ ਕੇਵਲ ਇਕ ਸ਼ਾਧਾਰਨ ਪਾਠ ਕਰਵਾਕੇ ਭੋਗ ਪਵਾ ਦੇਣਾ । ਇਹ ਸੁਣਕੇ ਮੈਂ ਬਹੁਤ ਭਾਵਕ ਹੋ ਕੇ ਜੱਫੀ ਪਾ ਕੇ ਬਹੁਤ ਰੋਇਆ ਅਤੇ ਅਰਜ਼ ਕੀਤੀ, ਮੈਂ ਆਪ ਤੋਂ ਬਿਨਾਂ ਘੜੀ ਨਹੀਂ ਜੀ ਸਕਦਾ, ਮੈਂ ਇਹ ਵਿਛੋੜਾ ਕਿਵੇਂ ਜਰਾਂਗਾ, ਤਾਂ ਆਪ ਨੇ ਫੁਰਮਾਇਆ' ਅਸੀਂ ਤੇਰੇ ਸਦਾ ਅੰਗ ਸੰਗ ਰਹਾਂਗੇ, ਤੂੰ ਚਿੰਤਾ ਨਾ ਕਰ ਦਿਲਾਸਾ ਦਿਤਾ । ਸੋ ਗੁਜਰਾਂਵਾਲਾ ਤੁਰ ਗਏ, ੧੫ ਦਿਨਾਂ ਪਿਛੋਂ ਓਥੋਂ ਚਿੱਠੀ ਆਈ ਕਿ ਆਪ ਦੀ ਸੇਹਤ ਠੀਕ ਨਹੀਂ ਹੈ, ਸੋ ਮੇਰੇ ਤਾਇਆ ਅਤੇ ਮਾਮਾ ਸੰਤ ਪਾਲਾ ਸਿੰਘ ਜੀ ਜਾ ਕੇ ਗੁਜਰਾਂਵਾਲੇ ਤੋਂ ਲਿਆਏ । ਸੇਹਤ ਬਹੁਤ ਕਮਜ਼ੋਰ ਹੋ ਚੁਕੀ ਸੀ, ਆਪਣੇ ਆਪ ਉਠ ਬੈਠ ਨਹੀਂ ਸਨ ਸਕਦੇ । ਇਕ ਦਿਨ ਸੰਧਿਆ ਸਮੇਂ ਜਦੋਂ ਕਿ ਕਾਫੀ ਸੰਗਤ ਜੁੜੀ ਹੋਈ ਸੀ, ਗਰੰਥੀ ਸਿੰਘ ਸੁਖਮਨੀ ਸਾਹਿਬ ਦਾ ਪਾਠ ਕਰ ਰਿਹਾ ਸੀ, ਮਾਹੌਲ ਬੜਾ ਵੈਰਾਗ ਮਈ ਸੀ ਤਾਂ ਘੋਰੜੂ ਦੀ ਆਵਾਜ਼ ਆਉਣ ਲਗ ਪਈ । ਉਸ ਸਮੇਂ ਮੇਰੇ ਪਿਤਾ ਸੰਤ ਪ੍ਰਤਾਪ ਸਿੰਘ ਜੀ ਨੇ ਬੜੇ ਭਾਵਕ ਹੋ ਕੇ ਕਿਹਾ, ਭਾਈਆ ਜੀ, ਇਹ ਸਮਾਂ ਸੰਤਾਂ ਗੁਰਾਂ ਦੇ ਜਾਣਦਾ ਨਹੀਂ ਹੈ । ਨਾਲੋ ਆਪ ਵਾਸਤੇ ਜੋ ਦੁਧ ਤੱਤਾ ਕੀਤਾ ਗਿਆ

ਹੈ ਇਹ ਕੌਣ ਪੀਵੇਗਾ, ਇਹ ਕਹਿਣ ਤੇ ਆਪ ਨੇ ਉਸੇ ਵਕਤ ਮੰਜੇ ਦੀਆਂ ਹੀਆਂ ਨੂੰ ਦੋਵੇਂ ਹੱਥ ਪਾ ਕੇ ਬਗੈਰ ਕਿਸੇ ਸਹਾਰੇ ਦੇ ਉਠਕੇ ਬੈਠ ਗਏ ਅਤੇ ਇਕ ਸੇਰ ਦੁਧ ਪੀਤਾ, ਇਹ ਚੋਜ ਵੇਖਕੇ ਸਭ ਸੰਗਤ ਬੜੀ ਅਸਚਰਜ ਹੋਈ, ਐਸੀ ਨਾਜ਼ਕ ਹਾਲਤ ਵਿਚ ਉਠਕੇ ਬੈਠ ਜਾਣਾ ਇਕ ਮੌਜ ਸ਼ਾਹੀ ਸੀ, ਅਗਲੇ ਦਿਨ ੨੮ ਜੇਠ ੧੯੩੪ ਨੂੰ ਦਸ ਬਜੇ ਸਰੀਰ ਤਿਆਗ ਕੀਤਾ ਤਾਂ ਪੂਰੀ ਨਾਮਧਾਰੀ ਮਰਯਾਦਾ ਅਨੁਸਾਰ ਆਪ ਦਾ ਅੰਤਮ ਸਸਕਾਰ ਕੀਤਾ ਗਿਆ, ਅਤੇ ਹੁਣ ਤਕ ਹਰ ਸਾਲ ੨੮ ਜੇਠ ਨੂੰ ਉਹਨਾਂ ਦੀ ਯਾਦ ਵਿਚ ਮੇਲਾ ਕੀਤਾ ਜਾਂਦਾ ਹੈ ਜਿਸ ਵਿਚ ਕੀਰਤਨ ਪ੍ਰਚਾਰ ਦਾ ਪ੍ਰਵਾਹ ਚਲਦਾ ਹੈ, ਨਾਮਧਾਰੀ ਪੰਥ ਦਾ ਪ੍ਰਚਾਰ ਕੀਤਾ ਜਾਂਦਾ ਹੈ, ਇਸ ਮੇਲੇ ਉਪਰ ਸਤਿਗੁਰੂ ਜਗਜੀਤ ਸਿੰਘ ਜੀ ਭੀ ਦਰਸ਼ਨ ਦੇ ਚੁਕੇ ਹਨ।

## ਸੂਲੀ ਕਿਵੇਂ ਸੂਲ ਬਣੀ

ਆਪ ਦੇ ਸੁਰਗਵਾਸ ਹੋਣ ਤੋਂ ਤਿੰਨ ਸਾਲ ਪਿਛੋਂ ੧੩-੧੧-੩੭ ਨੂੰ ਬਦਮਾਸ਼ਾਂ ਦੀ ਇਕ ਟੋਲੀ ਨੇ ਮੇਰੇ ਤਾਏ ਨੱਥਾ ਸਿੰਘ ਨੰਬਰਦਾਰ ਦੇ ਘਰ ਤੇ ਹਮਲਾ ਕਰ ਦਿਤਾ, ਘਰ ਵਾਲਿਆਂ ਅਗੋਂ ਮੁਕਾਬਲਾ ਕੀਤਾ, ਦੋ ਬਦਮਾਸ਼ ਮੌਕੇ ਤੇ ਮਾਰੇ ਗਏ, ਮੇਰਾ ਉਸ ਘਟਨਾਂ ਨਾਲ ਬਿਲਕੁਲ ਹੀ ਕੋਈ ਸਬੰਧ ਨਹੀਂ ਸੀ ਤਾਂ ਭੀ ਖਾਨਦਾਨੀ ਈਰਖਾ ਕਾਰਨ ਮੈਨੂੰ ਵੀ ਦੋਸ਼ੀ ਬਣਾ ਦਿਤਾ, ਪਰ ਮੈਂ ਮਫਰੂਰ ਹੋਗਿਆ। ੭ ਆਦਮੀ ਏਸ ਕੇਸ ਵਿਚ ਮੁਲਜ਼ਮ ਗਰਦਾਨੇ ਗਏ। ਸ਼ੈਸ਼ਨ ਕੋਰਟ ਨੇ ਬਾਕੀ ਤਾਂ ਬਰੀ ਕਰ ਦਿਤੇ, ਇਕ ਨੂੰ ਫਾਂਸੀ ਦੀ ਸਜਾ ਸੁਣਾਈ ਗਈ, ਮੇਰੇ ਉਪਰ ਵੀ ਇਤਨਾ ਹੀ ਭਾਰ ਪਾਇਆ ਗਿਆ। ਜਦ ਮੈਨੂੰ ਇਸ ਫੈਸਲੇ ਦਾ ਪਤਾ ਲਗਾ ਤਾਂ ਉਸ ਵਕਤ ਮੈਂ ਨਨਕਾਣਾ ਸਾਹਿਬ ਦੇ ਨੇੜੇ ਚੱਕ ੧੧ ਵਿਚ ਇਕ ਰਿਸ਼ਤੇਦਾਰ ਪਾਸ ਰਹਿੰਦਾ ਸਾਂ। ਰਾਤ ਨੂੰ ਮੈਂ ਸੌਣ ਵਕਤ ਆਪ ਜੀ ਨੂੰ ਮੁਖਾਤਬ ਕਰਕੇ ਕਿਹਾ, ਮੇਰਾ ਤਾਂ ਇਸ ਕੇਸ ਵਿਚ ਕੋਈ ਦਖਲ ਨਹੀਂ ਹੈ, ਮੈਨੂੰ ਇਹ ਸਜ਼ਾ ਕਿਉਂ ਮਿਲੀ। ਨਾਲੇ ਮੈਂ ਤਾਂ ਬਹੁਤ ਸਮਾਂ ਆਪ ਜੀ ਦੀ ਸੇਵਾ ਸੰਤ ਸਮਝਕੇ ਹੀ ਕੀਤੀ ਹੈ। ਸੰਤ ਸੇਵਾ ਕਰਨ ਨਾਲ ਤਾਂ ਸੂਲੀ ਦੀ ਸੂਲ ਹੋ ਜਾਂਦੀ ਹੈ, ਮੈਨੂੰ ਬਖਸ਼ ਲਵੋ। ਐਸੇ ਵਿਚਾਰਾਂ ਵਿਚ ਹੀ ਮੈਂ ਸੌਂ ਗਿਆ ਤਾਂ ਕੀ ਵੇਖਦਾ ਹਾਂ ਕਿ ਆਪ ਮੇਰੇ ਪਾਸ ਆਏ, ਅਤੇ ਅਪਣਾ ਕਾਲੇ ਰੰਗ ਦਾ ਆਸਣ ਵਿਛਾਕੇ ਮੈਨੂੰ ਉਸ ਉਪਰ ਲਿਟਾ ਲਿਆ ਅਤੇ ਇਕ ਕਿਰਪਾਨ ਮੇਰੇ ਗਲੇ ਉਪਰ ਰਖ ਕੇ ਦਬਾਕੇ ਗਲੇ ਤੋਂ ਪਾਰ ਕਰ ਦਿਤੀ। ਉਪਰੰਤ ਆਪਣਾ ਇਕ ਹੱਥ ਮੇਰੇ ਸਿਰ

ਦੇ ਥਲੇ ਅਤੇ ਦੂਸਰਾ ਲੱਕ ਥਲੇ ਪਾਕੇ ਮੈਨੂੰ ਉਠਾ ਕੇ ਬਹਾ ਦਿਤਾ ਅਤੇ ਫੁਰਮਾਇਆ ਕਿ ਜਿਥੇ ਦਿਲ ਕਰੇ ਫਿਰਦਾ ਰਹੋ ਤੇਰਾ ਵਾਲ ਵਿੰਗਾ ਨਹੀਂ ਹੋਵੇਗਾ, ਮੇਰੀ ਜਾਗ ਖੁਲ੍ਹੀ ਤਾਂ ਕੁਕੜ ਬਾਂਗਾਂ ਦੇ ਰਹੇ ਸਨ। ਸੋ ਮੈਂ ੧੨ ਸਾਲ ਭਗੌੜਾ ਰਿਹਾ, ਪਰ ਮੈਨੂੰ ਕਿਸੇ ਸਰਕਾਰੀ ਯਾ ਗੈਰ ਸਰਕਾਰੀ ਆਦਮੀ ਨੇ ਨਹੀਂ ਪੁਛਿਆ, ਤੂੰ ਕੌਣ ਹੈਂ ਤੇ ਕਿਥੋਂ ਆਇਆ ਹੈਂ ? ਅਖੀਰ ਸ਼ੈਸ਼ਨ ਜੱਜ ਨੇ ਮੈਨੂੰ ਬਾ-ਇਜ਼ਤ ਬਰੀ ਕਰ ਦਿਤਾ ਤਾਂ ਮੈਂ ੧੨ ਸਾਲਾਂ ਪਿਛੋਂ ਘਰ ਪਰਤਿਆ।

ਮੈਂ ੯ ਮਹੀਨੇ ਦਾ ਸਾਂ ਜਦੋਂ ਮੇਰੀ ਮਾਤਾ ਸੁਰਗਵਾਸ ਹੋ ਗਈ, ਮੈਨੂੰ ਮੇਰੀ ਦਾਦੀ ਜੀ ਨੇ ਪਾਲਿਆ। ਇਸ ਤਰ੍ਹਾਂ ਮੇਰੀ ਪਰਵਰਿਸ਼ ਦਾਦਾ ਦਾਦੀ ਜੀ ਦੀ ਨਿਗਰਾਨੀ ਵਿਚ ਹੋਈ। ਮੈਂ ਨਾਮਧਾਰੀ ਸਾਧੂ ਸਮਾਜ ਦੇ ਵਾਤਾ ਵਰਨ ਵਿਚ ਪਲਿਆ, ਹਰ ਵਕਤ ਸਾਧ ਸੰਗਤ ਦੇ ਦਰਸ਼ਨ ਅਤੇ ਨਾਮ ਬਾਣੀ ਦੇ ਪ੍ਰਭਾਵ ਨੇ ਮੈਨੂੰ ਸੰਤ ਸੇਵਾ ਬਣਾ ਦਿਤਾ। ਸੰਗਤ ਅਤੇ ਮਾਤਾ ਪਿਤਾ ਜੀ ਦੀ ਸੇਵਾ ਕਰਨੀ ਮੇਰਾ ਜੀਵਨ ਮਨੋਰਥ ਬਣ ਗਿਆ। ੨੯ ਸਾਲ ਦੀ ਉਮਰ ਤਕ ਰਜਕੇ ਸੇਵਾ ਕੀਤੀ। ਪਿਤਾਮਾ ਦੇ ਰਿਸ਼ਤੇ ਤੋਂ ਉਪਰ ਮੈਂ ਆਪ ਨੂੰ ਪੂਰਨ ਬ੍ਰਹਮ ਗਿਆਨੀ ਸੰਤ ਮਹਾਂਪੁਰਸ਼ ਜਾਣਕੇ ਸੇਵਾ ਕਰਦਾ ਰਿਹਾ, ਕਦੇ ਕੋਈ ਹੁਕਮ ਅਦੂਲੀ ਨਹੀਂ ਕੀਤੀ, ਨਾ ਹੀ ਅੱਖਾਂ ਚੁਕ ਕੇ ਕਦੇ ਆਪ ਦੇ ਚੇਹਰੇ ਵਲ ਹੀ ਦੇਖਿਆ ਸੀ, ਮੇਰੀ ਇਸ ਸੇਵਾ ਭਾਵਨਾ ਦਾ ਜ਼ਿਕਰ ਆਪ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨਾਲ ਭੀ ਕੀਤਾ ਸੀ ਤਾਂ ਹੀ ਉਹਨਾਂ ਨੇ ਆਪ ਦੇ ਭੋਗ ਸਮੇਂ ਉਹਨਾਂ ਦੀ ਦਸਤਾਰ ਮੇਰੇ ਸਿਰ ਬੰਨਵਾਈ ਸੀ। ਸੋ ਮੈਂ ਹਰ ਵਕਤ ਇਹ ਖਿਆਲ ਰਖਦਾ ਹਾਂ ਕਿ ਮੈਥੋਂ ਕੋਈ ਐਸਾ ਕੁਕਰਮ ਨਾ ਹੋਵੇ ਜਿਸ ਨਾਲ ਇਸ ਦਸਤਾਰ ਨੂੰ ਕੋਈ ਕਲੰਕ ਨਾ ਲਗੇ।

ਡਾ: ਬੇਅੰਤ ਸਿੰਘ



# ਭਾਈ ਵਜੀਰ ਸਿੰਘ

ਭਾਈ ਵਜ਼ੀਰ ਸਿੰਘ ਨੂੰ ਰਿਸ਼ੀ ਆਖਾਂ, ਤਪਸਵੀ ਆਖਾਂ, ਬ੍ਰਹਮ ਗਿਆਨੀ ਆਖਾਂ, ਕਿ ਸੁਹਾਗਣ ਆਖਾਂ। ਸੁਹਾਗਣ ਉਹ ਇਸਤ੍ਰੀ ਹੁੰਦੀ ਏ ਜਿਸਦਾ ਸਿਰ ਤੇ ਪਤੀ ਹੋਵੇ, ਨਿਰਾ ਪਤੀ ਹੀ ਨਾ ਹੋਵੇ, ਸਗੋਂ ਖੁਸੀਆਂ ਦੀ ਖਾਤਰ ਵੀ ਹੋਵੇ, ਜਿਸਦਾ ਮਾਲਿਕ ਪ੍ਰਸੰਨ ਹੋਵੇ। ਓਹੀ ਰਾਣੀ ਜਿਹੜੀ ਖਸਮੇ ਭਾਣੀ।

ਭਾਈ ਜੀ ਦਾ ਜਨਮ ਸੰਤ ਜੀਊਣ ਸਿੰਘ ਮਾਤਾ ਭੋਲੀ ਦੀ ਕੁਖੋਂ ਪਿੰਡ ਚੱਕ ਕਲਾਂ ਜ਼ਿਲਾ ਸੰਗਰੂਰ ਵਿਚ ਹੋਇਆ। ਇਹਨਾਂ ਜਦ ਜਵਾਨੀ ਵਿਚ ਪੈਰ ਧਰਿਆ, ਘੁਲਣ ਦਾ ਸ਼ੌਕ ਉਮਲ ਪਿਆ। ਕਸਰਤ ਕਰਨੀ, ਬੈਠਕਾਂ ਕਢਣੀਆਂ, ਡੰਡ ਮਾਰਨੇ ਤੇ ਸਾਥੀਆਂ ਨਾਲ ਕੁਸ਼ਤੀਆਂ ਲੜਨੀਆਂ।

ਇਕ ਸਮੇਂ ਇਹ ਸ੍ਰੀ ਭੈਣੀ ਸਾਹਿਬ ਗਏ। ਸਚੇ ਪਾਤਸ਼ਾਹ ਦੇ ਚਰਨ ਪਰਸੇ, ਦਰਸ਼ਨ ਕਰਦਿਆਂ ਮਨ ਮੋਹਿਆ ਗਿਆ। ਸਤਿਗੁਰੂ ਜੀ ਦੇ ਆਤਮਕ ਤੇ ਸਰੀਰਕ ਬਲ ਵਿਚ ਕੋਈ ਸਾਨੀ ਨਹੀਂ ਸੀ। ਆਪ ਸ਼ਾਹ ਸਵਾਰ, ਤੈਰਾਕ, ਨੇਜ਼ਾ ਬਾਜ਼ੀ ਦੇ ਮਾਹਿਰ, ਕੋਮਲ ਹੁਨਰਾਂ ਵਿਚੋਂ ਸੰਗੀਤ ਦੇ ਸ਼ਾਹਿਨਸ਼ਾਹ ਸਨ। ਸਚੇ ਪਾਤਸ਼ਾਹ ਦੇ ਪਹਿਲੇ ਦਰਸ਼ਨਾਂ ਨੇ ਭਾਈ ਜੀ ਨੂੰ ਕੀਲ ਲਿਆ। ਉਹ ਵੀ ਘਰ ਬਾਹਰ ਛੱਡ ਸ੍ਰੀ ਭੈਣੀ ਸਾਹਿਬ ਧੂਣੀ ਰੁਮਾ ਬੈਠੇ। ਸਚੇ ਪਾਤਸ਼ਾਹ ਜੀ ਵੀ ਅਜੇਹੇ ਸਿਖਾਂ ਨੂੰ ਕੋਲ ਰਖ ਪ੍ਰਸੰਨ ਹੁੰਦੇ ਸਨ। ਉਸ ਸਮੇਂ ਦੇ ਸਾਥੀ ਕੇਹਰ ਸਿੰਘ ਰਾਖ, ਹਜ਼ਾਰਾ ਸਿੰਘ ਮਾਫੀ, ਸਚੇ ਪਾਤਸ਼ਾਹ ਭਾਈ ਕਰਕੇ ਪੁਕਾਰਨ ਲਗੇ ਤਾਂ ਸਭ ਪਾਸਿਓਂ ਭਾਈ ਜੀ, ਭਾਈ ਜੀ ਕਰਕੇ ਵਾਜਾਂ ਪੈਣ ਲੱਗ ਪਈਆਂ।

ਸਚੇ ਪਾਤਸ਼ਾਹ ਦੇ ਮੁਖ ਪ੍ਰਬੰਧਿਕ ਗੁਰਮੁਖ ਸਿੰਘ ਝੱਬਰ, ਬਲਵੰਤ ਸਿੰਘ ਮਾਸਟਰ, ਕੇਹਰ ਸਿੰਘ ਰਾਖ, ਭਗਤ ਸਿੰਘ ਚੀਕੂ ਦਾ ਨਾਉਂ ਲਿਆ ਜਾ ਸਕਦਾ ਹੈ, ਪਰ ਭਾਈ ਜੀ ਪੂਰੇ ਸੇਵਕ, ਇਹ ਕਸਰਤ ਵੀ ਕਰਦੇ ਤੇ ਨਾਮ ਸਿਮਰਨ ਦੇ ਨਾਲ ਨਾਲ ਸਚੇ ਪਾਤਸ਼ਾਹ ਜੀ ਵਾਸਤੇ ਰਗੜਾ ਵੀ ਲਾਂਦੇ। ਸੰਤ ਰਤਨ ਸਿੰਘ ਜੀ ਤੇ ਭਾਈ ਮੁਹਕਮ ਸਿੰਘ ਜੀ ਨਾਲ ਇਹਨਾਂ ਦੀ ਬਹੁਤੀ ਨੇੜ੍ਹਤਾ ਸੀ।

ਭਾਈ ਜੀ ਸਚੇ ਪਾਤਸ਼ਾਹ ਦੇ ਲਾਗ ਰਹਿਕੇ ਪ੍ਰਸੰਨ ਸਨ। ਇਸੇ ਵਾਸਤੇ ਰਾਤ ਸਮੇਂ ਵੀ ਸਚੇ ਪਾਤਸ਼ਾਹ ਦੇ ਨੇੜੇ ਹੀ ਸਫ ਵਿਛਾ ਬਰਾਜਦੇ। ਬਰਾਜਨ ਤੋਂ ਪਹਿਲਾਂ ਚਰਨ ਘੁਟਦੇ, ਲੱਤਾਂ ਦਬਾਂਦੇ।

ਰਾਤ ਢਲਦਿਆਂ ਬਿਸਤਰ ਨੂੰ ਲੱਤ ਮਾਰ, ਜੰਗਲ ਜਾ, ਗੜਵਾ ਮਾਂਜ, ਦਾਤਨ ਕਰ ਇਸ਼ਨਾਨ ਕਰ, ਸਚੇ ਪਾਤਸ਼ਾਹ ਦੇ ਇਸ਼ਨਾਨ ਵਾਸਤੇ ਤਿਆਰੀ ਅਰੰਭਦੇ, ਜਲ ਲਿਆ, ਪਟੜਾ ਰੱਖ ਲਾਗੇ ਹੀ ਬਸਤਰ ਟਿਕਾ ਦੇਂਦੇ। ਗਰੀਬ ਨਿਵਾਜ਼ ਇਸ਼ਨਾਨ ਕਰ, ਸ੍ਰੀ ਆਸਾ ਦੀ ਵਾਰ ਵਿਚ ਦਰਸ਼ਨ ਦੇਂਦੇ ਤਾਂ ਭਾਈ ਮਗਰੇ ਮਗਰ ਨਮਸਕਾਰ ਕਰ ਬੈਠ ਜਾਂਦੇ। ਭੋਗ ਉਪਰੰਤ ਕਈ ਵੇਰੀ ਮੌਜ਼ ਨਾਲ ਸਚੇ ਪਾਤਸ਼ਾਹ ਬਾਹਰ ਖੇਤਾਂ ਵਲ ਜਾਂਦੇ ਤਾਂ ਭਾਈ ਜੀ ਮਗਰੇ ਮਗਰ। ਰਤਨ ਜਲ ਆਦਿ ਤਿਆਰੀ ਵਿਚ ਲੱਗ ਜਾਂਦਾ। ਸੰਤ ਮੁਹਕਮ ਸਿੰਘ ਬਸਤਰਾਂ ਦੀ ਸਫਾਈ ਵਿਚ ਜੁਟ ਜਾਂਦੇ, ਪਰ ਭਾਈ ਜੀ ਸਦਾ ਅਰਦਲ ਵਿਚ। ਗਰੀਬ ਨਿਵਾਜ਼ ਜਲ ਆਦਿ ਪਾਨ ਕਰਦੇ ਤਾਂ ਭਾਈ ਜੀ ਰੁਮਾਲੀ ਨਾਲ ਮਖੀ ਆਦਿ ਨੂੰ ਪਰੇ ਰਖਦੇ। ਸਚੇ ਪਾਤਸ਼ਾਹ ਸੰਗਤਾਂ ਵਿਚ ਘਿਰੇ ਮਾਤਾ ਜੀ ਦੇ ਦਰਸ਼ਨ, ਮੁੜ ਲੰਗਰ ਦੇ ਸੇਵਾਦਾਰਾਂ ਨੂੰ ਦਰਸ਼ਨ ਦੇਂਦੇ। ਲਾਂਗਰੀ ਸਿੰਘਾਂ ਨੂੰ ਖੁਸ਼ੀਆਂ ਬਖਸ਼ਦੇ, ਮੁੜ ਅਕਾਲ ਬੁੰਗਾ, ਅਕਾਲ ਬੁੰਗਿਉਂ ਮਝਾਂ ਗਊਆਂ ਦੀ ਦੇਖ ਭਾਲ ਕਰਦੇ। ਸੇਵਾਦਾਰਾਂ ਨੂੰ ਸਮਝਾਂਦੇ ਬੁਝਾਂਦੇ, ਭਾਈ ਜੀ ਸਦਾ ਨਾਲ, ਸੇਵਾਦਾਰਾ, ਲਾਂਗਰੀਆਂ ਤੇ ਹੋਰ ਕਰਮਚਾਰੀਆਂ ਨੂੰ ਖੁਸ਼ੀਆਂ ਬਖਸ਼ਦੇ। ਕੋਠੀ ਚਲੇ ਜਾਂਦੇ, ਮੁੜ ਦਰਬਾਰ ਲਗਦਾ, ਫਰਿਆਦੀ ਆਉਂਦੇ, ਸ਼ਰਧਾਲੂ ਤੇ ਹੋਰ ਦਰਸ਼ਕ ਵੀ ਖਿਚੇ ਜਾਂਦੇ' ਮਾਨੋ ਤਾਰਾ ਮੰਡਲ ਵਿਚ ਚੰਦਰਮਾ ਸ਼ੋਭਾ ਪਾ ਰਿਹਾ ਹੈ। ਮਿਠੇ ਮਿਠੇ ਬਚਨ ਕਰਦੇ, ਰਸਨਾਂ ਤੋਂ ਫੁਲ ਕਿਰਦੇ। ਹੰਸ ਮੋਤੀ ਚੋਗ ਚੁਗਦੇ ਤੇ ਕੇਲਾਂ ਕਰਦੇ। ਭਾਈ ਜੀ ਸਦਾ ਹਜ਼ੂਰੀ ਵਿਚ।

ਗਰਮੀਆਂ ਦੇ ਦਿਨੀਂ ਪੱਖਾ ਝਲਦੇ, ਜਦ ਸਚੇ ਪਾਤਸ਼ਾਹ ਕੁਝ ਰੁਝੇਵੇਂ ਵਿਚ ਹੁੰਦੇ ਤਾਂ ਭਾਈ ਜੀ ਬਾਲਟੀਆਂ ਫੜ ਜਲ ਤਰੌਕਣ ਲੱਗ ਜਾਂਦੇ। ਲੱਤਾਂ ਭਾਵੇਂ ਕੰਮ ਕਰਨ ਜਾਂ ਨਾ ਕਰਨ, ਪਰ ਇਹ ਲੱਤਾਂ ਘਸੀਟਦੇ ਸੇਵਾ ਵਿਚ ਲਗੇ ਰਹਿਣ ਤੇ ਖੁਸ਼ੀਆਂ ਮਾਨਣ।

ਮਾਸਟਰ ਬਲਵੰਤ ਸਿੰਘ ਜੀ ਦੇ ਚੜ੍ਹ ਜਾਣ ਉਪਰੰਤ ਇਹਨਾਂ ਨੂੰ ਮਾਇਆ ਸੰਭਾਲਣੀ ਪਈ। ਇਹਨਾਂ ਦੀ ਜਿਮੇਂਵਾਰੀ ਵਧ ਗਈ।

ਭਾਈ ਨਰਿੰਦਰ ਸਿੰਘ ਕਾਲਾ ਖਥਾਈਆ ੨੦੦੮ ਬਿ: 'ਚ ਘੋੜਿਆਂ ਦੀ ਸੇਵਾ ਵਿਚ ਆਇਆ। ਉਸਨੇ ਭਾਈ ਜੀ ਦੇ ਜੀਵਨ ਦਾ ਨਕਸ਼ਾ ਇਉਂ ਖਿਚਿਆ ਏ:

ਗੁਰੂ ਘਰ ਨੂੰ ਜੇ ਕਿਸੇ ਗੁਰੂ ਘਰ ਸਮਝਿਆ ਏ ਤਾਂ ਉਹਨਾਂ ਵਿਚੋਂ ਹਨ ਭਾਈ ਵਜ਼ੀਰ ਸਿੰਘ, ਜੇਹਾ ਨਾਉਂ ਤੇਹਾ ਭਉ । ਇਹਨਾਂ ਨੂੰ ਠੀਕ ਵਜ਼ੀਰ ਕਿਹਾ ਜਾ ਸਕਦਾ ਹੈ। ਕਲਿਜੁਗੀ ਵਜ਼ੀਰ ਨਹੀਂ ਸਤਿਜੁਗੀ ਵਜ਼ੀਰ। ਕਲਿਜੁਗੀ ਵਜ਼ੀਰ, ਮਤਲਬੀ, ਤੋਤਾ ਚਿਸ਼ਮ, ਡੰਗ ਟਪਾਊ, ਪਰ ਵਜ਼ੀਰ ਸ਼ੇਰ ਸਤਿਜੁਗੀ, ਪੂਰਾ ਸਾਊ, ਪਸੀਨੇ ਦੀ ਥਾਂ ਲਹੂ ਡੋਲ੍ਹਣ ਵਾਲਾ। ਸਰਬ ਦਾ ਭਲਾ ਲੋਚਕ, ਸੱਸੇ, ਹਾਹੇ, ਕੱਕੇ, ਖੱਖੇ, ਗਗੇ, ਘਘੇ ਸਭ ਇਸਦੀ ਸ਼ਰਨ ਵਿਚ। ਇਹ ਸਭਨਾਂ ਨੂੰ ਮਾਲਿਕ ਵਾਂਗ ਕੰਢ ਤੇ ਹੱਥ ਫੇਰਦਾ, ਦਲਾਸਾ ਦੇਂਦਾ। ਜੇ ਕਿਸੇ ਸਿਖ ਪਾਸੋਂ ਅਵਗਿਆ ਹੋ ਗਈ ਹੋਵੇ ਤਾਂ ਇਹ ਬਖਸ਼ਾਉਣ ਵਿਚ ਸਹਾਇਤਾ ਕਰਦਾ, ਨਿਰਾਸ ਨਾ ਹੋਣ ਦੇਂਦਾ।

ਨਿਰਸੰਦੇਹ ਗੁਰੂ ਘਰ ਵਿਚ ਕਿਸੇ ਵਸਤੂ ਦੀ ਥੁੜ ਨਹੀਂ, ਪਰ ਜੁਗਤ ਬਿਨਾਂ ਤਾਂ ਕੰਮ ਨਹੀਂ ਨਾ ਚਲਦੇ। ਮਾਇਆ ਨੂੰ ਇਹਨਾਂ ਹੀ ਕੀਲ ਰਖਿਆ ਸੀ। ਸਤਿਗੁਰਾਂ ਦੇ ਹਜ਼ੂਰੀ ਸੇਵਕਾਂ ਨੂੰ ਵੀ ਸਦਾ ਸੰਗ ਸਰਫੇ ਨਾਲ ਵਰਤਣ ਵਾਸਤੇ ਉਪਦੇਸ਼ ਕਰਦੇ। ਨੌਜਵਾਨ ਸੇਵਾਦਾਰਾਂ ਨੂੰ ਇਹੋ ਆਖਦੇ, ਗੁਰੂ ਦੁਲਾਰਿਓ ਤੁਹਾਡਾ ਵਡੇ ਵਡੇ ਘਰੀਂ ਆਉਣਾ ਜਾਣਾ ਏਂ, ਵੇਖਣਾ ਚੇਤੰਨ ਮਾਇਆ ਤੋਂ ਬਚਿਆ ਰਹਿਣਾ। ਮੈਲੀ ਅੱਖ ਨਹੀਂ ਕਰਨੀ। ਮੰਦੇ ਕਰਮਾਂ ਤੋਂ ਬਚੇ ਰਹਿਣਾ।

ਰਤਨ ! ਤੂੰ ਵੀ ਵੇਖੀਂ, ਸਚੇ ਪਾਤਸ਼ਾਹ ਦੀ ਸੇਵਾ ਨਾਲ ਕਿਸੇ ਸਿਖ ਦੇ ਮਥੇ ਵਟ ਨਹੀਂ ਪੈਣ ਦੇਣਾ, ਖਾਲੀ ਨਹੀਂ ਮੋੜਨਾ, ਮਨ ਵਿਚ ਦਇਆ ਭਾਵ ਰਖਣਾ, ਮੰਦਾ ਨਹੀਂ ਚਿਤਵਣਾ, ਕੋਈ ਬਖਸ਼ਾਣ ਆਵੇ ਤਾਂ ਜਿਥੋਂ ਤਕ ਵਾਹ ਲਗੇ ਸਿਖ ਨੂੰ ਵਿਛੜਨ ਨਹੀਂ ਦੇਣਾ। ਖਾਲੀ ਨਹੀਂ ਜਾਣ ਦੇਣਾ। ਮਾਲਿਕ ਅਗੇ ਸਦਾ ਅਰਜੋਈਆਂ ਅਰਦਾਸਾਂ, ਬਖਸ਼ਸ਼ਾਂ ਵਾਸਤੇ ਖੈਰ, ਰਹਿਮਤਾਂ ਵਾਸਤੇ ਤਰਲੇ, ਕਿਸੇ ਵਾਸਤੇ ਦਰਵਾਜ਼ਾ ਬੰਦ ਨਾ ਹੋ ਜਾਵੇ।

ਨਰਿੰਦਰ ਸਿੰਘ ਨੇ ਦਸਿਆ ਕਿ ਮੇਰੀਆਂ ਬਿਆਈਆਂ ਪਾਟੀਆਂ ਵੇਖ ਸੰਤ ਗਿਆਨ ਸਿੰਘ ਜੀ ਮੈਨੂੰ ਬੂਟ ਲੈ ਦਿਤੇ। ਭਾਈ ਜੀ ਮੇਰੇ ਲਿਸ਼ਕਦੇ ਬੂਟ ਵੇਖ ਆਖਿਆ, ਕਾਲਿਆ ! ਸਤਿਗੁਰਾਂ ਦੇ ਸਾਹਮਣੇ ਕਦੇ ਅਜੇਹੇ ਲਿਸ਼ਕ ਪੁਸ਼ਕ ਵਾਲੇ ਬਸਤਰਾਂ ਜਾਂ ਜੋੜਿਆਂ ਨਾਲ ਨਾ ਜਾਇਆ ਕਰ। ਤੂੰ ਟਾਕੀ ਦੇ ਬੂਟ ਲੈ ਲੈ, ਇਹ ਕਿਸੇ ਹੋਰ ਦੇ ਕੰਮ ਆਉਣਗੇ। ਉਹਨਾਂ ਕਾਲੇ ਦੇ ਬੂਟ ਲੁਹਾ ਲਏ ਤੇ ਕੈਨਵਸ ਦੇ ਗੁਜ਼ਾਰੇ ਮਾਤਰ ਖਰੀਦ ਦਿਤੇ। ਜੇ ਭਾਈ ਜੀ ਦਾ ਆਪਣਾ ਕਛਹਿਰਾ ਬਿਰਧ ਹੋ ਜਾਵੇ ਤਾਂ ਝਟ ਪਟ ਨਵੇਂ ਵਾਸਤੇ ਅਰਜ਼ ਨਹੀਂ ਕਰਨੀ, ਓਸੇ ਨੂੰ ਟਾਕੀ ਲਵਾ ਲੈਣੀ।

ਇਕ ਵੇਰ ਮਾਸਟਰ ਬਲਵੰਤ ਸਿੰਘ ਨੇ ਭਾਈ ਜੀ ਨੂੰ ਕਿਹਾ, ਭਾਈ ਜੀ ਡੇਰੇ

ਦਾ ਖਰਚ ਵਧ ਗਿਆ ਏ, ਕੁਝ ਰਸਦਾਂ ਘਟਾ ਦਈਏ ਤਾਂ ਕਿ ਖਰਚਾ ਪੂਰਾ ਰਹੇ, ਤਾਂ ਭਾਈ ਜੀ ਮੱਥੇ ਨੂੰ ਖੁਰਕਦਿਆਂ ਆਖਿਆ, ਲੰਙਿਆਂ, ਗਰੀਬ ਸਿਖਾਂ ਦੀਆਂ ਰਸਤਾਂ ਘਟਾਉਂਦਾ ਏਂ, ਚੰਗਾ ਤਾਂ ਇਹ ਹੈ ਕਿ ਤੂੰ ਵੀ ਆਪਣੇ ਕਪੜੇ ਧੋਵੇਂ ਤੇ ਮੈਂ ਵੀ ਅਪਣੇ ਪਤਾ ਲੱਗ ਜਾਵੇ ਖਰਚਾ ਕਿਥੇ ਹੁੰਦਾ ਏ।

ਭਾਈ ਜੀ ਦੀ ਹਾਲਤ ਬਾਬਾ ਰਾਮ ਕੌਰ ਸਿੰਘ ਵਾਲੀ ਸੀ। ਦਸਵੇਂ ਪਾਤਸ਼ਾਹ ਜਦ ਦੱਖਣ ਨੂੰ ਚਲੇ ਸਨ ਤਾਂ ਉਹਨਾਂ ਅਰਜ਼ ਕੀਤੀ, ਸਚੇ ਪਾਤਸ਼ਾਹ, ਮੈਂ ਤਾਂ ਦਰਸ਼ਨਾਂ ਬਿਨਾਂ ਰਹਿ ਨਹੀਂ ਸਕਦਾ। ਤਾਂ ਸਚੇ ਪਾਤਸ਼ਾਹ ਬਚਨ ਕੀਤਾ, ਮੈਂ ਤੁਹਾਡੇ ਅੰਗ ਸੰਗ ਹਾਂ, ਜਦ ਚਾਹੋਗੇ ਦਰਸ਼ਨ ਦਿਆ ਕਰਾਂਗਾ। ਇਸੇ ਤਰ੍ਹਾਂ ਦਾ ਜੀਵਨ ਭਾਈ ਜੀ ਦਾ ਸੀ।

ਇਕ ਸਮੇਂ ਸਚੇ ਪਾਤਸ਼ਾਹ ਜੀ ਸ੍ਰੀ ਜੀਵਨ ਨਗਰੋਂ ਇਕ ਮਾਈ ਦੇ ਭੋਗ ਤੇ ਪਟਿਆਲੇ ਲਾਗੇ ਇਕ ਪਿੰਡ ਹਵਾਈ ਜਹਾਜ ਤੇ ਗਏ ਤਾਂ ਭਾਈ ਹੁਰਾਂ ਦਾ ਵੈਰਾਗ ਠਲਿਆ ਨਾ ਜਾਵੇ। ਸਾਰਾ ਦਿਨ ਬਿਨ ਜਲ ਪ੍ਰਸ਼ਾਦ ਵੈਰਾਗ ਕਰਦਿਆਂ, ਨੀਰ ਵਗਾਂਦਿਆਂ ਗੁਜ਼ਾਰਿਆ। ਇਕ ਸਿਖ ਨੇ ਅਰਜ਼ ਕੀਤੀ, ਭਾਈ ਜੀ! ਕੀ ਗਲ ਏ ੧੮ ਘੰਟੇ ਪ੍ਰਸ਼ਾਦਾ ਨਹੀਂ ਛਕਿਆ ਤਾਂ ਭਾਈ ਜੀ ਬੜੇ ਧੀਰਜ ਨਾਲ ਕਿਹਾ, ਜੇਹੜੇ ਟੋਏ ਵਿਚ ਅੰਨ ਭਰਨਾ ਸੀ, ਓਥੇ ਵਿਛੋੜਾ ਜਾ ਬੈਠਾ ਸੀ, ਅੰਨ ਕਿਥੇ ਪੈਂਦਾ।

ਭਾਈ ਗਿਆਨ ਸਿੰਘ ਖਾਰਾ ਨੇ ਗਲੀਂ ਬਾਤੀਂ ਇਸੇ ਭਾਂਤ ਦੀ ਵਾਰਤਾ ਸੁਣਾਈ ਕਿ ਇਕ ਦਿਨ ਸਚੇ ਪਾਤਸ਼ਾਹ ਜੀ ਸਿਆਮ ਗਏ, ਪਿਛੇ ਭਾਈ ਜੀ ਦਿੱਲੀ ਸੁੱਚਾ ਸਿੰਘ ਦੇ ਕੁਆਰਟਰ ਵਿਚ ਰਹੇ। ਜਿੰਨੇ ਦਿਨ ਸਚੇ ਪਾਤਸ਼ਾਹ ਬਾਹਰ ਰਹੇ, ਇਹ ਨਹੀਂ ਉੱਠੇ, ਖਾਧਾ ਨਾ ਪੀਤਾ, ਸਿਸਕੀਆਂ ਭਰਦੇ ਰਹੇ ਤੇ ਅਥਰੂ ਕੇਰਦੇ ਰਹੇ। ਇਕ ਸਮਾਂ ਭਾਈ ਜੀ ਦੀਆਂ ਅੱਖਾਂ ਵਿਚ ਕੋਈ ਨੁਕਸ ਪੈਦਾ ਹੋ ਗਿਆ। ਡਾ: ਸ਼ਮਸ਼ੇਰ ਸਿੰਘ ਖੰਨਾ ਪਾਸੋਂ ਇਲਾਜ ਕਰਵਾਇਆ। ਭਾਈ ਜੀ ਆਪਣਾ ਤੰਬੂ ਗੋਲ ਛੱਪਰ ਦੇ ਲਾਗੇ ਲਵਾਇਆ ਤਾਂ ਕਿ ਲੰਘਦਿਆਂ ਟਪਦਿਆਂ ਸਤਿਗੁਰਾਂ ਦੇ ਦਰਸ਼ਨ ਹੁੰਦੇ ਰਹਿਣ।

ਭਾਈ ਜੀ ਦੀ ਹਾਲਤ ਆਸ਼ਿਕ ਤੇ ਮਾਸ਼ੂਕ ਵ ਲੀ ਬਣੀ ਹੋਈ ਸੀ।--ਇਕ ਘੜੀ ਨਾ ਮਿਲਤੇ ਤਾ ਕਲਿਜੁਗ ਹੋਤਾ।--ਸਚੇ ਪਾਤਸ਼ਾਹ ਜਦ ਦੇਹ ਦਾ ਓਹਲਾ ਕਰਨ ਤੋਂ ਪਹਿਲਾਂ ਮੰਡੀ ਸਨ ਤਾਂ ਸਚੇ ਪਾਤਸ਼ਾਹ ਭਾਈ ਹੁਰਾਂ ਨੂੰ ਕਿਹਾ, 'ਭਾਈ ਵੇਖ ੨੪ ਅਗਸਤ ਨੂੰ ਕੀ ਬਣਦਾ ਹੈ।' ਇਸੇ ਗਲ ਨੇ ਭਾਈ ਜੀ ਨੂੰ ਚਿੰਤਾ ਦੇ ਸਾਗਰ ਵਿਚ ਡੋਬ ਦਿਤਾ। ਭਾਈ ਜੀ ਬੇਹਬਲ ਹੋ ਉਠੇ। ਖਾਣਾ ਪੀਣਾ ਵੀ ਵਿਸਰ ਗਿਆ। ੩੦ ਸਾਵਣ ਵਾਲੇ ਦਿਨ ਭਾਈ ਜੀ ਦਰਿਆ ਦੇ ਰੇਤੇ ਤੇ ਮੂੰਹਦੜੇ ਪਏ ਰੋਈ ਜਾਣ।

ਮੋਹਣ ਸਿੰਘ ਮੁਛਲ ਨੇ ਭਾਈ ਹੁਰਾਂ ਦੇ ਸਰੀਰ ਨੂੰ ਹਲਾਇਆ ਤਾਂ ਭਾਈ ਜੀ ਨੇ ਸਿਰ ਚੁਕ ਕੇ ਉਹਨਾਂ ਵਲ ਵੇਖਿਆ, ਤਾਂ ਉਹਨੇਂ ਨੇ ਭਾਈ ਜੀ ਦਾ ਦਾੜ੍ਹਾ ਤੇ ਮੂੰਹ ਰੇਤੇ ਨਾਲ ਭਰਿਆ ਵੇਖਿਆ। ਰੇਤਾ ਵੀ ਗਿੱਲਾ ਹੋਇਆ ਪਿਆ ਸੀ, ਭਾਈ ਜੀ ਇਨਾਂ ਹੀ ਕਿਹਾ, 'ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੇਹ ਦਾ ਓਹਲਾ ਕਰ ਜਾਣਾ ਏਂ ਤੇ ਸਾਡੇ ਨਾਲ ਸਦਾ ਦਾ ਵਿਛੋੜਾ ਪੈ ਜਾਣਾ ਏਂ।'

ਭਾਈ ਜੀ ਰੇਤੇ ਤੋਂ ਉਠੇ ਤੇ ਰਤਨ ਨੂੰ ਜਾ ਕੇ ਲੰਗਰ ਵਿਚ ਮਿਲੇ ਤੇ ਗਲੇ ਲਗ ਕੇ ਆਪ ਵੀ ਰੋਈ ਜਾਣ ਤੇ ਰਤਨ ਨੂੰ ਵੀ ਰੁਆਈ ਜਾਣ ਤੇ ਆਖਣ ਬਚੜੀਏ ਅਸੀਂ ਮਾਰੇ ਗਏ, ਸਾਡਾ ਕੁਛ ਨਹੀਂ ਰਹਿਣਾ, ਸਤਿਗੁਰਾਂ ਸਾਨੂੰ ਛੱਡ ਕੇ ਟੁਰ ਜਾਣਾ ਏਂ।' ਭਾਈ ਜੀ ਸ੍ਰੀ ਭੈਣੀ ਸਾਹਿਬ ਆ ਕੇ ਵੀ ਡੁਸਕਦੇ ਰਹੇ। ਅੱਖਾਂ ਭਿਜੀਆਂ ਤੇ ਸੁਜੀਆਂ, ਖਾਣ ਪੀਣ ਵਲੋਂ ਬੇ-ਪ੍ਰਵਾਹੀ। ਭਾਈ ਜੀ ਸਚੇ ਪਾਤਸ਼ਾਹ ਦੇ ਜੋਤੀ ਜੋਤ ਸਮਾਉਣ ਤੋਂ ਦੋ ਸਾਲ ਪਿਛੋਂ ਤਕ ਰਹੇ, ਪਰ ਬੇ-ਪ੍ਰਾਣਿਆਂ ਵਾਂਗ। ਨਾ ਖਾਣ ਦੀ ਸੁਧ ਨਾ ਪੀਣ ਦੀ ਸੁਧ, ਜਿਥੇ ਬਹਿਣ ਯਾਰ ਦੀਆਂ ਗੱਲਾਂ।

ਇਕ ਸਮੇ ਬੈਠੇ ਬੈਠੇ ਭਾਈ ਜੀ ਹੱਸਣ ਲਗ ਪਏ, ਚੰਗੀ ਤਰ੍ਹਾਂ ਹੱਸੇ, ਪਰ ਥੋੜੇ ਸਮੇਂ ਉਪਰੰਤ ਆਪਣੇ ਮੂੰਹ ਦੇ ਸੱਜੇ ਖਬੇ ਚਪੇੜਾਂ ਮਾਰਨ ਲੱਗ ਪਏ ਤੇ ਮਨ ਨੂੰ ਸੰਬੋਧਨ ਕਰਦਿਆਂ ਕਿਹਾ, 'ਭੜੂਵਿਆ ਮਨਾਂ! ਐਵੇਂ ਕਿਉਂ ਹੱਸਿਆ ਏਂ, ਤੈਨੂੰ ਪਤਾ ਨਹੀਂ ਬਿਨਾਂ ਨਾਮ ਬੋਲਣਾ ਝਖਣਾ ਝਾਖ ਵਾਲਾ ਹਿਸਾਬ ਹੈ। ਜੇ ਇਹ ਕਿਹਾ ਜਾਵੇ ਕਿ ਭਾਈ ਜੀ ਸਚੇ ਪਾਤਸ਼ਾਹ ਦੇ ਸਚੇ ਆਸ਼ਿਕ ਸਨ ਤਾਂ ਮੁਬਾਲਗਾ ਨਹੀਂ, ਉਹਨਾਂ ਘਰ ਬਾਹਰ ਛਡਿਆ ਤਾਂ ਕੇਵਲ ਸਤਿਗੁਰਾਂ ਦੀਆਂ ਖੁਸ਼ੀਆਂ ਕਾਰਨ। ਜਦ ਸਚੇ ਪਾਤਸ਼ਾਹ ਦੇਹ ਦਾ ਓਹਲਾ ਕਰ ਗਏ ਤਾਂ ਸਦਾ ਵੈਰਾਗੀ। ਇਕ ਵੇਰ ਇਕ ਸਿਖ ਨੇ ਕਿਹਾ ਭਾਈ ਜੀ ਕੁਝ ਖਾਇਆ ਪੀਆਂ ਕਰੋ ਤੇ ਮੋਟੇ ਹੋਵੋ। ਭਾਈ ਜੀ ਧੀਰਜ ਨਾਲ ਉਤਰ ਦਿਤਾ, ਉਸ ਅਕਾਲ ਪੁਰਖ ਨੂੰ ਮੇਰੇ ਸਾਹਮਣੇ ਲਿਆਓ ਹੁਣੇ ਛਾਲਾਂ ਮਾਰਨ ਲੱਗ ਪਵਾਂਗਾ।

ਅੰਤ ਇਹ ਵੀ ਸੰਮਤ ੨੦੧੮ ਬਿ: ਵਿਚ ਸਤਿਗੁਰਾਂ ਦੇ ਚਰਨਾਂ ਵਿਚ ਜਾ ਬਰਾਜੇ। ਸਤਿਗੁਰੂ ਜਗਜੀਤ ਸਿਘ ਜੀ ਮਹਾਰਾਜ ਉਹਨਾਂ ਦੀ ਯਾਦ ਵਿਚ ਭਾਰੀ ਮੇਲਾ ਕੀਤਾ। ਥਾਂ ਥਾਂ ਸੰਗਤਾਂ ਵਿਚੋਂ ਭਾਈ ਜੀ ਦੇ ਸਿਦਕ, ਭਰੋਸੇ, ਸ਼ਰਧਾ, ਸੇਵਾ ਤੇ ਵੈਰਾਗ ਦੀਆਂ ਸਾਖੀਆਂ ਚਲ ਰਹੀਆਂ ਸਨ।



# ਸੰਤ ਮੁਹਕਮ ਸਿੰਘ ਜੀ

ਸੰਤ ਮੁਹਕਮ ਸਿੰਘ (ਮੁਹ ਕਮ) ਆਤਮ ਰਸੀਏ, ਪੂਰਨ ਤਿਆਗੀ, ਦ੍ਰਿੜ੍ਹ-ਵਾਸੀ, ਨਾਮ ਦੇ ਰਸੀਏ, ਨਿਰਕਪਟ, ਨਿਰਛਲ, ਭੋਲੇ ਭਾਲੇ ਹੰਸਲੇ, ਮੋਤੀ ਚੋਗ, ਅੰਦਰੋਂ ਬਾਹਰੋਂ ਇਕੋ ਜੈਸੇ, ਦੁਧ ਚਿੱਟੇ, ਨੂਰ ਦੀ ਟੁਕੜੀ, ਧਰਤੀ ਦੇ ਵਾਸੀ, ਪਰ ਗਗਨਾਂ ਦੇ ਉਡਾਰੂ, ਸੰਤ ਜੀ, ਭਾਈ ਜੀ ਤੇ ਰਤਨ ਸਭ ਇਕੋ ਟਕਸਾਲ ਦੇ ਸੁੱਚੇ ਸਿੱਕੇ, ਇਕੋ ਪਾਠਸ਼ਾਲਾ ਦੇ ਚਾਟੜੇ, ਸਭ ਦੀ ਇਕੋ ਜੈਸੀ ਸੰਥਾ, ਇਕੋ ਜੈਸੀ ਪੜ੍ਹਾਈ, ਇਕੋ ਜੈਸੀ ਪ੍ਰੀਖਿਆ, ਇਕੋ ਜਿੰਨੇ ਅੰਕ, ਪਹਿਲਾ ਦਰਜਾ। ਸਭਨਾਂ ਨੂੰ ਸੇਵਾ ਦੀ ਘੁਟੀ ਬ੍ਰਹਮਾ, ਵਿਸ਼ਨੂੰ ਤੇ ਮਹੇਸ਼ ਨਿਆਈਂ।

ਇਹ ਸਚੇ ਪਾਤਸ਼ਾਹ ਦੇ ਬਸਤਰ ਸਾਫ ਕਰਦੇ। ਮਨ ਖਿੜਿਆ ਖਿੜਿਆ, ਹਰਿਆ ਭਰਿਆ। ਮੱਥੇ ਵਟ ਨਾ ਝੁਰੜੀ, ਇਹਨਾਂ ਦਾ ਨਾਉਂ ਲਿਆਂ ਮਨ ਸਾਹਮਣੇ ਸ੍ਰੀ ਰਾਮਚੰਦਰ ਜੀ ਦੇ ਵਿਦਿਆ ਗੁਰੂ ਵਸ਼ਿਸ਼ਟ ਜੀ ਦੀ ਮੂਰਤੀ ਆ ਖਲੋਂਦੀ ਹੈ। ਕਈ ਵੇਰ ਸੀਸ ਤੇ ਕੇਸਾਂ ਦਾ ਜੂੜਾ, ਤੇੜ ਕਛਹਿਰਾ, ਨੰਗੇ ਚਰਨ, ਹਸੂੰ ਹਸੂੰ ਕਰਦਾ ਚਿਹਰਾ, ਪੁਰਾਣੇ ਸਮਿਆਂ ਦੇ ਰਿਸ਼ੀਆਂ ਦਾ ਝਲਕਾਰਾ ਪੇਸ਼ ਕਰਦੇ ਸਨ। ਸਮੇਂ ਦੇ ਸਤਿਗੁਰ ਤੇ ਮਹਾਰਾਜ ਬੀਰ ਸਿੰਘ ਜੀ ਜਦੋਂ ਬਾਬਿਆਂ ਦੇ ਸਰੂਪ ਸਨ ਤਾਂ ਇਹਨਾਂ ਨਾਲ ਮੌਜ ਮੇਲਾ, ਹਾਸਾ ਠੱਠਾ, ਪਰ ਸਤਿਕਾਰ ਪੂਰਾ ਪੂਰਾ।

ਬਚਨ ਬਿਲਾਸ ਕਰਦਿਆਂ ਗਿਆਨ ਸਿੰਘ ਖਾਰਾ, ਹਾਲ ਦਿੱਲੀ ਨੇ ਜ਼ਿਕਰ ਕੀਤਾ ਕਿ ਇਕ ਸਮੇਂ ਕਿਸੇ ਸਜਣ ਨੇ ਰੇਜਾ ਲਿਆ ਕੇ ਸਚੇ ਪਾਤਸ਼ਾਹ ਦੇ ਚਰਨਾਂ ਤੇ ਮੱਥਾ ਟੇਕਿਆ ਤੇ ਚਲਾ ਗਿਆ। ਕੁਛ ਸਮੇਂ ਉਪਰੰਤ ਉਹੋ ਸਜਣ ਮੁੜ ਆਇਆ ਤੇ ਦੋ ਗਜ਼ ਕਪੜਾ ਮੰਗਿਆ ਤਾਂ ਸੰਤਾਂ ਨਿੰਮਰਤਾ ਨਾਲ ਕਿਹਾ, ਸਾਧਾ ਮੇਰਾ ਕੰਮ ਸੰਭਾਲਣਾ ਸੀ, ਇਸ ਵਿਚੋਂ ਦੇਣ ਦਾ ਹੁਕਮ ਮੈਨੂੰ ਨਹੀਂ। ਸੇਠ ਪ੍ਰੀਤਮ ਸਿੰਘ ਆਵੇਗਾ ਤਾਂ ਉਹ ਦੇਵੇਗਾ, ਮੈਂ ਇਮਾਨਤ ਵਿਚ ਖਿਆਨਤ ਨਹੀਂ ਕਰ ਸਕਦਾ। ਇਹਨਾਂ ਨੇ ਸਵਾਏ ਲੰਗਰ ਦੇ ਪ੍ਰਸ਼ਾਦੇ ਤੋਂ ਮਨ ਵਿਚ ਕੋਈ ਇਛਾ ਨਹੀਂ ਸੀ ਰਖੀ। ਬਾਕੀ ਸਭ ਮਾਲ ਗੁਰੂ ਕਾ। ਗੁਰੂ ਜਾਣੇ ਜਾਂ ਉਹਨਾਂ ਦੇ ਸਿਖ।

ਮੈਨੂੰ ਤਾਂ ਇਹ ਕਹਿਣੋਂ ਸੰਕੋਚ ਨਹੀਂ ਆਉਂਦਾ ਕਿ ਭਾਈ ਵਜ਼ੀਰ ਸਿੰਘ, ਸੰਤ ਮੁਹਕਮ ਸਿੰਘ ਤੇ ਰਤਨ ਸਿੰਘ ਇੰਦਰਪੁਰੀ ਦੇ ਦੇਵਤਿਆਂ ਵਿਚੋਂ ਸਨ ਜੋਹੜੇ ਸਤਿਗੁਰਾਂ ਦਾ ਮਾਤਲੋਕ ਤੇ ਆ ਕੇ ਸੇਵਾ ਕਰਨ ਦਾ ਮਾਣ ਪ੍ਰਾਪਤ ਕਰਨ ਦੇ ਚਾਹਵਾਨ ਸਨ ਤੇ ਇਸਦੇ ਨਾਲ ਹੀ ਉਹ ਦਰਸ਼ਨਾਂ ਦੇ ਇਛਕ ਸਨ। ਜਦ ਸਚੇ ਪਾਤਸ਼ਾਹ ਅੰਤਮ ਦਿਨਾਂ ਵਿਚ ਮੰਡੀ ਸਨ ਤਾਂ ਇਹ ਰਿਸ਼ੀਆਂ ਦੀ ਮੰਡਲੀ ਸਚੇ ਪਾਤਸ਼ਾਹ ਜੀ ਦੇ ਜੋਤੀ ਜੋਤ ਸਮਾਨ ਨੂੰ ਅਨਭਵ ਕਰਦਿਆਂ ਸੇਵਾ ਕਰਦੇ ਵੈਰਾਗੀ ਰਹਿੰਦੇ ਸਨ। ਘਟ ਬੋਲਣਾ, ਘਟ ਖਾਣਾ ਤੇ ਘਟ ਸੌਣਾ। ਜਦ ਸਚੇ ਪਾਤਸ਼ਾਹ ਮੰਡੀ ਦੀ ਸੰਗਤ ਨੂੰ ਅੰਤਮ ਦਰਸ਼ਨ ਦੇ ਕੇ ਸ੍ਰੀ ਭੈਣੀ ਸਾਹਿਬ ਵਲ ਰਵਾਨਾ ਹੋਏ ਤਾਂ ਸੰਤ ਜੀਪ ਵਿਚ ਨਿਮੋਝੂਣ ਹੋ ਬੈਠੇ ਸਨ। ਸੰਤ ਹਰਦਿਆਲ ਸਿੰਘ ਨੇ ਪੁਛਿਆ, ਸੰਤ ਜੀ ! ਹੁਣ ਕਦ ਦਰਸ਼ਨ ਹੋਣਗੇ, ਤਾਂ ਸੰਤਾਂ ਇਤਨਾ ਹੀ ਕਿਹਾ, ਹਰਦਿਆਲ ਸਿੰਘਾ ! ਤਾਰਾਂ ਖੜਕ ਜਾਣਗੀਆਂ, ਤਾਰਾਂ ਖੜਕ ਜਾਣਗੀਆਂ' ਤਾਰਾਂ ਖੜਕ ਜਾਣਗੀਆਂ। ਇਸ ਤੋਂ ਉਪਰੰਤ ਸੰਤਾਂ ਦੇ ਚਿਹਰੇ ਤੇ ਖੇੜਾ ਨਹੀਂ ਵੇਖਿਆ। ਹਰ ਸਮੇਂ ਵੈਰਾਗੀ। ਭਜਨ ਵਿਚ ਲੀਨ, ਸ੍ਰੀ ਭੈਣੀ ਸਾਹਿਬ ਰਹੇ ਜਾਂ ਸ੍ਰੀ ਜੀਵਨ ਨਗਰ ਭਜਨ ਵਿਚ ਲੀਨ। ਅੰਤ ਇਹ ਵੀ ਸੰਮਤ ੨੦੨੨ ਵਿਚ ਦਰਗਾਹ ਵਿਚ ਪੁਜ ਸਚੇ ਪਾਤਸ਼ਾਹ ਜੀ ਦੇ ਚਰਨਾਂ ਤੇ ਜਾ ਮਥਾ ਟੇਕਿਆ।



ਚਰਨ ਸਾਧ ਕੇ ਧੋਇ ਧੋਇ ਪੀਉ ॥ ਅਰਪਿ ਸਾਧ ਕਉ ਅਪਨਾ ਜੀਉ ॥
ਸਾਧ ਕੀ ਧੂਰਿ ਕਰਹੁ ਇਸਨਾਨੁ ॥ ਸਾਧ ਊਪਰਿ ਜਾਈਐ ਕੁਰਬਾਨੁ ॥
ਸਾਧ ਸੇਵਾ ਵਡਭਾਗੀ ਪਾਈਐ ॥ ਸਾਧ ਸੰਗਿ ਹਰਿ ਕੀਰਤਨੁ ਗਾਈਐ ॥
ਅਨਿਕ ਬਿਘਨ ਤੇ ਸਾਧੂ ਰਾਖੈ ॥ ਹਰਿ ਗੁਨ ਗਾਇ ਅੰਮ੍ਰਿਤ ਰਸੁ ਚਾਖੈ ॥
ਓਟ ਗਹੀ ਸੰਤਹ ਦਰਿ ਆਇਆ ॥ ਸਰਬ ਸੂਖ ਨਾਨਕ ਤਿਹ ਪਾਇਆ ॥੬॥



# ਸ: ਕਰਤਾਰ ਸਿੰਘ

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੇਵਕਾਂ ਵਿਚੋਂ ਸਨ । ਇਹਨਾਂ ਵਿਚੋਂ ਸਚਾਈ, ਈਮਾਨਦਾਰੀ ਤੇ ਹਮਦਰਦੀ ਫੁਟ ਫੁਟ ਪੈਂਦੀ ਸੀ । ਮਿਹਨਤ ਦ੍ਰਿੜ੍ਹ ਵਿਸ਼ਵਾਸੀ ਤੇ ਲਗਨ ਇਹਨਾਂ ਦੇ ਖ਼ੂਨ ਵਿਚ ਰੱਚੀ ਮਿਚੀ ਸੀ । ਇਹ ਅਤ ਦ ਮਿਲਨਸਾਰ, ਸਾਫਗੋ ਤੇ ਦੁਧ ਦਾ ਦੁਧ ਤੇ ਪਾਣੀ ਦਾ ਪਾਣੀ ਨਖੇੜਨ ਵਾਲੇ ਸਨ । ਇਹ ਸਜਣਾਂ ਦੇ ਸਜਣ ਤੇ ਮਿਤਰਾਂ ਦੇ ਮਿਤਰ ਸਨ । ਇਹ ਟਰਾਂਸਪੋਰਟਰਾਂ ਦੇ ਬਾਦਸ਼ਾਹਾਂ ਵਿਚੋਂ ਗਿਣੇ ਜਾਂਦੇ ਸਨ ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਮਿਹਰਾਂ ਸਨ । ਗਰੀਬਾਂ ਨੂੰ ਵੇਖ ਇਹਨਾਂ ਦਾ ਹਿਰਦਾ ਦ੍ਰਵ ਜਾਂਦਾ ਸੀ । ਇਹਨਾਂ ਨੇ ੧੯੪੭ ਦੇ ਦੇਸ਼ ਵੰਡਾਰੇ ਸਮੇਂ ਕਈ ਸਕੂਲੀ ਬੱਚਿਆਂ ਦੀਆਂ ਫੀਸਾਂ ਤੇ ਪੁਸਤਕਾਂ ਦਾ ਪ੍ਰਬੰਧ ਕੀਤਾ । ਵਿਧਵਾ ਇਸਤ੍ਰੀਆਂ ਦੇ ਨਿਰਬਾਹ ਹਿਤ ਸੀਉਣ ਵਾਲੀਆਂ ਮਸ਼ੀਨਾਂ ਤੇ ਸਵੈਟਰ ਬੁਣਨ ਵਾਲੀਆਂ ਮਸ਼ੀਨਾਂ ਦਾ ਪ੍ਰਬੰਧ ਕੀਤਾ ਤੇ ਉਹਨਾਂ ਦੇ ਬਣੇ ਮਾਲ ਦੀ ਸੇਲ ਵਾਸਤੇ ਵੀ ਰਾਹ ਕਢਿਆ ।

ਇਹਨਾਂ ਨੇ ਸੰਤ ਨਗਰ ਦੇ ਹੋਲੇ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਜ ਕੀਤੀ ਕਿ ਕੋਈ ਸਿੰਘ ਜ਼ਮੀਨ ਖਰੀਦਣ ਹਿਤ ਆਪਦਾ ਹੁਕਮ ਪਾ ਕੇ ੩੦੦੦) ਰੁਪਿਆ ਮੇਰੇ ਪਾਸ ਅਮਾਨਤ ਰਖ ਗਿਆ ਹੋਇਆ ਹੈ । ਨਾ ਉਹ ਮੰਗਣ ਆਇਆ ਹੈ, ਨਾ ਆਪ ਨੇ ਪੁਛਿਆ ਹੈ, ਉਹ ਮੇਰੇ ਪਾਸ ਅਮਾਨਤ ਪਈ ਹੈ, ਜਿਵੇਂ ਹੁਕਮ ਹੋਵੇ ? ਕਰਤਾਰ ਸਿੰਘ ਦੇ ਇਹ ਸ਼ਬਦ ਸੁਣ ਸਚੇ ਪਾਤਸ਼ਾਹ ਬਹੁਤ ਪ੍ਰਸੰਨ ਹੋਏ ਤੇ ਉਸਦੀ ਪਿੱਠ ਤੇ ਕਰ ਕਮਲ ਫੇਰਦਿਆਂ ਕਿਹਾ, 'ਅਜੇਹੇ ਕਾਰਨਾਮੇ ਮੇਰੀ ਛਾਤੀ ਚੌੜੀ ਕਰ ਦੇਂਦੇ ਹਨ ।'

ਸ: ਕਰਤਾਰ ਸਿੰਘ ਆਖਿਆ ਕਰਦੇ ਸਨ ਕਿ ਇਹ ਸਭ ਮਿਹਰਾਂ ਮੇਰੇ ਸਤਿਗੁਰਾਂ ਦੀਆਂ ਹਨ, ਜਿਨ੍ਹਾਂ ਮੈਨੂੰ ਮਿਹਨਤ ਕਰਨ ਦਾ ਬਲ ਬਖਸ਼ਿਆ ਤੇ ਬਿਗਾਨੀ ਅੰਸ਼ ਗਊ ਸਮਾਨ । ਉਹਨਾਂ ਮੇਰੀ ਪੱਗ ਨੂੰ ਦਾਗ ਨਹੀਂ ਲੱਗਣ ਦਿਤਾ ।

ਸੰਤ ਕਾ ਮਿਲਾਪ ਤੀਨ ਤਾਪ ਹੂੰ ਕੋ ਦੂਰ ਕਰੇ,
ਪਾਪ ਤੇ ਸਰਾਪ ਸਭ ਰੋਗ ਸੋਗ ਨਸਦਾ ॥
ਸੰਤ ਕਰਤੇ ਉਪਕਾਰ ਚਾਲ ਚਲਤ ਬਿਹੰਗਮ ਕੀ;
ਜਹਾਂ ਪਗ ਧਰੇ ਮੇਘ ਮੇਹਰ ਦਾ ਵਰਸਦਾ ॥
ਹੋਣ ਹਾਰ ਟਾਲੇ ਸੰਤ ਮੋਇਆਂ ਨੂੰ ਜਵਾਲੇ ਸੰਤ,
ਸੰਤ ਕੇ ਛੁਡਾਏ ਫੇਰ ਫਾਹੀ ਨਹੀਂ ਫਸਦਾ ॥
ਸ਼ੰਤ ਕੀ ਮਹਿਮਾ ਆਪ ਜਾਣ ਰਹੇਂ ਹੈ ਸਾਧ ਜਨ
ਮਹਿਮਾ ਹੈ ਅਗਾਧ ਚਾਰ ਬੇਦ ਨਹੀਂ ਦਸਦਾ ॥




## ਧੰਨਵਾਦ

ਸੰਤ ਦਿਆਲ ਸਿੰਘ, ਸੰਤ ਰਤਨ ਸਿੰਘ ਤੇ ਸ: ਇੰਦਰਜੀਤ ਸਿੰਘ ਸਪੁਤ੍ਰ ਸ: ਕਰਤਾਰ ਸਿੰਘ ਜਿਨ੍ਹਾਂ "ਰਤਨ ਮਾਲਾ" ਪ੍ਰਕਾਸ਼ਤ ਕਰਨ ਵਿਚ ਮਾਇਕ ਸਹਾਇਤਾ ਕੀਤੀ ।




## ਲੇਖਕ ਦੀ ਕਲਮ

1. ਬਾਈਕਾਟ
2. ਸਤਿਗੁਰ ਸਾਖੀਆਂ
3. ਸੀਤਲਤਾ ਦਾ ਸਰੋਤ
4. ਮੌਜੀ ਠਾਕੁਰ
5. ਬੇਅੰਤ ਲੀਲ੍ਹਾ
6. ਮਾਤਾਵਾਂ
7. ਸਤਿਗੁਰੂ ਰਾਮ ਸਿੰਘ ਸੰਪਾਦਨ
8. ਬਾਲ ਸਿੱਖਿਆ
9. ਵਿਦਿਅਕ ਪਹਿਲੀ ਪੋਥੀ
10. **Enlighteners.**
11. **Lord of Virtues & Fortunes.**
12. ਚੋਜੀ ਪ੍ਰੀਤਮ



ਪਹਿਲੀ ਵੇਰ ]    ੧ ਹਜ਼ਾਰ ਕਾਪੀ    [ ਮੁਲ ੮ ਰੁਪਏ